# ਅਫ਼ਗਾਨਿਸਤਾਨ ਦਾ ਸਫ਼ਰ

ਗੰਡਾ ਸਿੰਘ
ਐਮ. ਏ., ਪੀ-ਐਚ. ਡੀ.
ਰੀਟਾਇਰਡ ਡਾਇਰੈਕਟਰ ਔਫ਼ ਆਰਕਾਈਵਜ਼
ਪਟਿਆਲਾ

ਪਰਕਾਸ਼ ਐਂਡ ਕੰਪਨੀ
ਸਿੰਧੀਆ ਹਾਊਸ
ਨਵੀਂ ਦਿਲੀ

| | |
|---|---|
| ਪਹਿਲੀ ਛਾਪ | ੧੯੫੪ |
| ਦੂਜੀ ਛਾਪ | ੧੯੫੮ |
| ਤੀਜੀ ਛਾਪ | ੧੯੬੦ |

ਨਿਊ ਡੀਲੈਕਸ ਪ੍ਰਿੰਟਿੰਗ ਏਜੰਸੀ, ੧੪ ਹਾਥੀ ਖਾਨਾ, ਦਿੱਲੀ ੬ ਦੁਆਰਾ
ਰਾਜ ਆਰਟ ਪ੍ਰੈਸ, ਡਿਪਟੀ ਗੰਜ, ਦਿੱਲੀ ਵਿਚ ਛਪੀ
ਅਤੇ ਪਰਕਾਸ਼ ਐਂਡ ਕੰਪਨੀ, ੫ ਸਿੰਧੀਆ ਹਾਊਸ,
ਨਵੀਂ ਦਿੱਲੀ ਵਲੋਂ ਪਰਕਾਸ਼ਤ ਹੋਈ।

# ਭੂਮਿਕਾ

ਅਫ਼ਗਾਨਿਸਤਾਨ ਦੇਖਣ, ਇਤਿਹਾਸਕ ਅਤੇ ਧਾਰਮਕ ਅਸਥਾਨਾਂ ਦੇ ਦਰਸ਼ਨ ਕਰਨ ਅਤੇ ਅਹਿਮਦ ਸ਼ਾਹ ਦੁਰਾਨੀ ਸੰਬੰਧੀ ਮਸਾਲੇ ਦੀ ਭਾਲ ਵਿਚ ਪਿਛਲੇ ਸਤੰਬਰ (੧੯੫੨) ਦੇ ਮਹੀਨੇ ਮੈਂ ਅਫ਼ਗਾਨਿਸਤਾਨ ਗਿਆ ਸਾਂ ।

ਲਾਹੌਰ–ਰਾਵਲਪਿੰਡੀ–ਪਸ਼ਾਵਰ ਦਾ ਰਸਤਾ ਚੂੰਕਿ ਪਾਕਿਸਤਾਨੀਆਂ ਨੇ ਹਿੰਦੁਸਤਾਨੀਆਂ ਲਈ ਬੰਦ ਕੀਤਾ ਹੋਇਆ ਸੀ, ਇਸ ਲਈ ਮੈਨੂੰ ਹਵਾਈ ਜਹਾਜ਼ ਰਾਹੀਂ ਹੇਠੋਂ ਦੀ ਈਰਾਨ ਦੇ ਰਸਤੇ ਜਾਣਾ ਪਿਆ । ਹਿੰਦੁਸਤਾਨ ਤੋਂ ਅਫ਼ਗਾਨਿਸਤਾਨ ਨੂੰ ਹਿਮਾਲੀਅਨ ਏਅਰਵੇਜ਼ ਕੰਪਨੀ ਦੇ ਹਵਾਈ ਜਹਾਜ਼ ਜਾਂਦੇ ਹਨ, ਜੋ ਉਨ੍ਹੀਂ ਦਿਨੀਂ ਹਰ ਹਫ਼ਤੇ ਬੁਧਵਾਰ ਤੜਕੇ ਸਵੇਰੇ ਸਾਢੇ ਤਿੰਨ ਵਜੇ ਅਹਿਮਦਾਬਾਦ ਤੋਂ ਚਲਦੇ ਸਨ ਤੇ ਹੁਣ ਬੰਬਈ ਤੋਂ ਸੋਮਵਾਰ ਸਵੇਰੇ ਉਡਦੇ ਹਨ ਤੇ ਉਸੇ ਸ਼ਾਮ ਨੂੰ ਕਾਬੁਲ ਪੁਜ ਜਾਂਦੇ ਹਨ । ਮੈਂ ੩ ਸਤੰਬਰ, ੧੯੫੨ ਨੂੰ ਜਹਾਜ਼ੇ ਚੜ੍ਹ ਕੇ ਉਸੇ ਦਿਨ ਕਰਾਚੀ ਤੇ ਜ਼ਇਦਾਨ (ਈਰਾਨ) ਹੁੰਦਾ ਹੋਇਆ ਲੌਢੇ ਵੇਲੇ ਕੰਧਾਰ ਪੁਜ ਗਿਆ ਸੀ । ਇਸ ਦਿਨ ਸ਼ਾਮ ਨੂੰ ਇਥੇ ਪਖਤੂਨਿਸਤਾਨ ਦਿਨ ਮਨਾਇਆ ਜਾ ਰਿਹਾ ਦੇਖਿਆ । ੪ ਤਾਰੀਖ ਦੀ ਸਵੇਰੇ ਸ਼ਹਿਰ ਕੰਧਾਰ ਵਿਚ ਗੁਰਦੁਆਰਿਆਂ ਦੇ ਦਰਸ਼ਨ ਲਈ ਗਿਆ ਅਤੇ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ ਤੇ ਨੋਟ ਲਏ । ਲੌਢੇ ਵੇਲੇ ਅਹਿਮਦ ਸ਼ਾਹ ਦੁੱਰਾਨੀ ਦਾ ਮਕਬਰਾ, ਮਕਬਰਾ ਖੁਦਾ-ਨਜ਼ਰ ਖਾਨ, ਜ਼ਿਆਰਤ-ਗਾਹ ਖਿਰਕਾ ਸ਼ਰੀਫ਼ਾ ਆਦਿ ਅਸਥਾਨ ਦੇਖੇ । ੫ ਸਤੰਬਰ ਸ਼ੁਕਰਵਾਰ ਨੂੰ ਚਿਹਲ ਜ਼ੀਨਾ, ਜ਼ਿਆਰਤ-ਗਾਹ ਮੀਰ ਵਈਸ ਹੋਤਕ (ਜੋ ਅਰਗੰਦਾਬ ਦਰਿਆ ਦੇ ਨਜ਼ਦੀਕ ਖੋਕਰਾਨ ਪਿੰਡ ਦੀ ਜੂਹ ਵਿਚ ਹੈ) ਅਤੇ ਅਰਗੰਦਾਬ ਦਾ ਪੁਰਾਣਾ ਟੁੱਟਾ ਹੋਇਆ ਪੁਲ ਵੇਖਿਆ ।

੫ ਸਤੰਬਰ ਦੀ ਰਾਤ ਨੂੰ ਇਕ ਪ੍ਰਾਈਵੇਟ ਮੋਟਰ ਰਾਹੀਂ ਕੰਧਾਰ ਤੋਂ ਕਾਬੁਲ ਨੂੰ ਚਾਲੇ ਪਾਏ । ੬ ਦਾ ਦਿਨ ਮੁਕਰ ਲੱਗ ਗਿਆ ਤੇ ਰਾਤ ਨੂੰ ਗ਼ਜ਼ਨੀ ਪੁਜਾ । ੭ ਦੀ ਸਵੇਰ ਗਜ਼ਨੀ ਸ਼ਹਿਰ ਡਿੱਠਾ ਤੇ ਗੁਰਦੁਆਰੇ ਦੇ ਦਰਸ਼ਨ ਕੀਤੇ । ਉਸੇ ਦਿਨ ਗਰਦੇਜ਼ ਵਿਚ ਦੀ ਹੁੰਦਾ ਹੋਇਆ ਸ਼ਾਮ ਨੂੰ ਮੋਟਰ ਰਾਹੀਂ ਕਾਬੁਲ ਜਾ ਪੁਜਾ ਜਿਥੇ ੨ ਅਕਤੂਬਰ ਤਕ ਰਿਹਾ । ਇਸੇ ਸਮੇਂ ਵਿਚ ਹੀ ੨੫ ਸਤੰਬਰ ਨੂੰ ਮੇਲ-ਬਸ ਵਿਚ ਜਲਾਲਾਬਾਦ ਗਿਆ । ੨੬ ਸਤੰਬਰ ਨੂੰ ਸੁਲਤਾਨਪੁਰ ਚਸ਼ਮਾ ਸਾਹਿਬ ਦੇ ਦਰਸ਼ਨ ਕੀਤੇ । ੨੭ ਸਤੰਬਰ ਨੂੰ ਗੁਰਦੁਆਰਾ ਜਲਾਲਾਬਾਦ ਵਿਚ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ ਤੇ ੨੮ ਸਤੰਬਰ ਨੂੰ ਮੁੜ ਕਾਬੁਲ ਪੁਜ ਗਿਆ । ੨ ਅਕਤੂਬਰ ਨੂੰ ਕਾਬੁਲੋਂ ਹਵਾਈ ਜਹਾਜ਼ ਰਾਹੀਂ ਹਿੰਦੁਸਤਾਨ ਵਾਪਸ ਆ ਗਿਆ ।

ਮੈਂ ੨੧-੨੨ ਦਿਨ ਕਾਬੁਲ ਰਿਹਾ । ਯੂਨੀਵਰਸਿਟੀ, ਕਾਲਜ, ਅਜਾਇਬ-ਘਰ, ਲਾਇਬਰੇਰੀਆਂ, ਇਤਿਹਾਸਕ ਅਸਥਾਨ ਅਤੇ ਗੁਰਦੁਆਰੇ ਦੇਖੇ । ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦੇ ਦਰਸ਼ਨ ਕੀਤੇ । ਮਹਿਕਮਾ ਤਾਲੀਮ ਅਤੇ ਮਤਬੂਆਤ ਦੇ ਉਘੇ ਉਘੇ ਅਫਸਰਾਂ ਨੂੰ ਮਿਲਿਆ, ਫਰੈਂਚ ਆਰਕਿਔਲੋਜੀਕਲ ਡੈਲੀਗੇਸ਼ਨ ਵਲੋਂ ਕੀਤੇ ਜਾ ਰਹੇ ਕੰਮ ਦਾ ਪਤਾ ਕੀਤਾ ਤੇ ਅਫ਼ਗਾਨਿਸਤਾਨ ਅਤੇ ਹਿੰਦੁਸਤਾਨ ਦੇ ਪਰਾਚੀਨ ਤੇ ਪਿਛਲੀਆਂ ਦੋ ਢਾਈ ਸਦੀਆਂ ਦੇ ਇਤਿਹਾਸ ਸਬੰਧੀ ਮਸਾਲੇ ਦੀ ਢੂੰਢ ਭਾਲ ਕੀਤੀ ।

ਇਸ ਸਮੇਂ ਵਿਚ ਮੈਂ ਜੋ ਕੁਝ ਦੇਖਿਆ ਅਤੇ ਅਫ਼ਗਾਨਾਂ ਨੂੰ ਮਿਲ ਕੇ ਜੋ ਵਾਕਫ਼ੀ ਮੈਨੂੰ ਹਾਸਲ ਹੋਈ, ਆਪਣੇ ਦੇਸ ਵਾਸੀਆਂ ਦੀ ਗਿਆਤ ਲਈ ਇਥੇ ਲਿਖ ਰਿਹਾ ਹਾਂ । ਮੈਂ ਜੋ ਕੁਝ ਭੀ ਲਿਖਿਆ ਹੈ ਕੇਵਲ ਇਤਿਹਾਸਕ ਨਜ਼ਰ ਨਾਲ ਹੀ ਲਿਖਿਆ ਹੈ । ਹੋਰ ਨਾ ਕੋਈ ਮੇਰੀ ਰੁਚੀ ਹੈ ਅਤੇ ਨਾ ਹੀ ਹੋਰ ਮੇਰਾ ਮਤਲਬ ਸੀ ।

ਮੈਂ ਆਪਣੇ ਇਸ ਸਫਰਨਾਮੇ ਨੂੰ ਚਾਰ ਹਿਸਿਆਂ ਵਿਚ ਵੰਡਿਆ ਹੈ । ਪਹਿਲੇ ਹਿਸੇ ਵਿਚ ਉਹ ਆਮ ਵਾਕਫ਼ੀ ਦਿੱਤੀ ਗਈ ਹੈ ਜੋ ਇਕ ਮਹੀਨੇ ਦੇ ਥੋੜੇ ਜਿਹੇ ਸਮੇਂ ਵਿਚ ਮੈਂ ਦੇਸ ਅਫ਼ਗਾਨਿਸਤਾਨ, ਉਸ ਦੀ

ਹਕੂਮਤ, ਉਥੇ ਦੇ ਲੋਕ, ਉਨ੍ਹਾਂ ਦੀ ਬੋਲੀ, ਹਕੂਮਤ ਦੇ ਵਿੱਦਿਆ ਲਈ ਜਤਨਾਂ, ਅਜਾਇਬ ਘਰ ਤੇ ਲਾਇਬਰੇਰੀਆਂ ਅਤੇ ਖਾਸ ਕਰ ਉਥੇ ਦੇ ਹਿੰਦੂਆਂ ਤੇ ਸਿੱਖਾਂ, ਗੁਰਦਵਾਰਿਆਂ ਅਤੇ ਓਥੇ ਮੌਜੂਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਸੰਬੰਧੀ ਪਰਾਪਤ ਕਰ ਸਕਿਆ। ਦੂਸਰੇ ਹਿੱਸੇ ਵਿਚ ਰੋਜ਼ਨਾਮਚਾ ਦਿੱਤਾ ਹੈ ਜਿਸ ਵਿਚ ਕਿ ਤਾਰੀਖ਼ਵਾਰ ਸਫ਼ਰ ਦੇ ਮੋਟੇ ਮੋਟੇ ਹਾਲ ਲਿਖੇ ਹਨ। ਤੀਸਰੇ ਹਿੱਸੇ ਵਿਚ ਕੁਝ ਉਹ ਜ਼ਰੂਰੀ ਗੱਲਾਂ ਲਿਖ ਦਿਤੀਆਂ ਹਨ ਜੋ ਮੁਸਾਫ਼ਰਾਂ ਲਈ ਜ਼ਰੂਰੀ ਹਨ। ਅੰਤ ਵਿਚ ਕੁਝ ਥੋੜੀਆਂ ਜਿਹੀਆਂ ਚੋਣਵੀਆਂ ਕਿਤਾਬਾਂ ਦੇ ਨਾਉਂ ਦੇ ਦਿੱਤੇ ਹਨ ਜਿਨ੍ਹਾਂ ਵਿਚੋਂ ਅਫ਼ਗਾਨਿਸਤਾਨ ਸੰਬੰਧੀ ਹੋਰ ਵਾਕਫ਼ੀ ਪਰਾਪਤ ਕੀਤੀ ਜਾ ਸਕਦੀ ਹੈ।

ਇਹ ਸਫਰਨਾਮਾ ਲਿਖਣ ਤੋਂ ਮੇਰੇ ਦੋ ਭਾਵ ਹਨ। ਇਕ, ਜਿਵੇਂ ਮੈਂ ਉਪਰ ਲਿਖਿਆ ਹੈ, ਇਹ ਕਿ ਇਸ ਸਫਰ ਵਿਚ ਜੋ ਵਾਕਫੀ ਮੈਨੂੰ ਹਾਸਲ ਹੋਈ ਉਸ ਤੋਂ ਮੇਰੇ ਦੇਸ਼-ਵਾਸੀ ਭੀ ਜਾਣੂ ਹੋ ਜਾਣ ਅਤੇ ਅਫਗਾਨਿਸਤਾਨ ਅਤੇ ਅਫ਼ਗਾਨਾਂ ਨੂੰ ਠੀਕ ਤਰ੍ਹਾਂ ਸਮਝ ਸਕਣ, ਦੂਸਰਾ ਇਹ ਕਿ ਦੇਸ਼ ਦੇ ਨੌਜਵਾਨਾਂ ਨੂੰ ਰੋਜ਼ਨਾਮਚੇ ਅਤੇ ਸਫਰਨਾਮੇ ਲਿਖਣ ਲਈ ਕੁਝ ਉਤਸਾਹ ਮਿਲੇ ਤਾਂ ਕਿ ਜਿਥੇ ਕਿਧਰੇ ਭੀ ਉਹ ਜਾਣ ਸੁਚੇਤ ਹੋ ਕੇ ਵਿਚਰਨ ਅਤੇ ਜੋ ਵਾਕਫੀ ਉਨ੍ਹਾਂ ਨੂੰ ਪਰਾਪਤ ਹੋਵੇ, ਨਾਲੋ ਨਾਲ ਉਸਨੂੰ ਲਿਖਦੇ ਜਾਣ, ਤਾਂ ਜੋ ਵੇਲੇ ਸਿਰ ਖੁਦ ਉਨ੍ਹਾਂ ਦੇ ਤੇ ਹੋਰਨਾਂ ਦੇ ਕੰਮ ਆ ਸਕੇ।

ਅੰਤ ਵਿਚ ਮੈਂ ਹਿੰਦੁਸਤਾਨ ਦੇ ਸਫੀਰ ਵਿੰਗ-ਕਮਾਂਡਰ ਰੂਪ ਚੰਦ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਦੀ ਹਮਦਰਦੀ ਤੇ ਉਤਸ਼ਾਹ ਤੋਂ ਮੈਨੂੰ ਬੜੀ ਸਹਾਇਤਾ ਮਿਲੀ। ਹਿੰਦੁਸਤਾਨੀ ਸਫ਼ਾਰਤ ਦੇ ਕਲਚਰਲ ਸਕੱਤਰ ਸ੍ਰੀ ਗਿਰਧਾਰੀ ਲਾਲ ਜੀ ਪੁਰੀ ਦਾ ਜਿਤਨਾ ਭੀ ਮੈਂ ਧੰਨਵਾਦ ਕਰਾਂ, ਥੋੜਾ ਹੈ। ਉਹ ਬੜੇ ਖੁਲ੍ਹੇ ਤੇ ਪਿਆਰ ਭਰੇ ਦਿਲ ਨਾਲ ਮੇਰੀ ਅਗਵਾਈ ਕਰਦੇ ਰਹੇ ਅਤੇ ਵੱਡੇ ਵੱਡੇ ਅਫ਼ਗਾਨ ਅਫਸਰਾਂ ਨੂੰ ਮਿਲਣ ਵਿਚ ਮੇਰੇ ਸਹਾਈ ਹੋਏ।

ਇਨ੍ਹਾਂ ਦੀ ਸਹਾਇਤਾ ਤੋਂ ਬਿਨਾਂ ਮੈਨੂੰ ਆਪਣੇ ਮਿਸ਼ਨ ਵਿਚ ਸ਼ਾਇਦ ਹੀ ਬਹੁਤੀ ਕਾਮਯਾਬੀ ਹੋ ਸਕਦੀ । ਇਤਿਹਾਸਕ ਤੇ ਧਾਰਮਕ ਅਸਥਾਨਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦੇ ਦਰਸ਼ਨਾਂ ਲਈ ਮੈਂ ਬਾਬਾ ਸਰਨ ਸਿੰਘ ਜੀ ਬੇਦੀ, ਬਾਬੂ ਸਰਨ ਸਿੰਘ ਜਲਾਲਾਬਾਦੀ, ਸਰਦਾਰ ਦਰਬਾਰੀ ਸਿੰਘ ਪ੍ਰਧਾਨ ਖਾਲਸਾ ਦੀਵਾਨ ਅਫ਼ਗਾਨਿਸਤਾਨ, ਸਰਦਾਰ ਅਮਰ ਸਿੰਘ ਕਾਬਲੀ ਅਤੇ ਮਾਸਟਰ ਬਹਾਦਰ ਸਿੰਘ ਸੁਲਤਾਨਪੁਰੀ ਦਾ ਧੰਨਵਾਦੀ ਹਾਂ।

ਪਟਿਆਲਾ
੧੭–੧੧–੧੯੫੨

ਗੰਡਾ ਸਿੰਘ

# ਲੇਖ ਸੂਚੀ

# ਅਫ਼ਗਾਨਿਸਤਾਨ ਦਾ ਸਫ਼ਰ

**ਅਫ਼ਗਾਨਿਸਤਾਨ–**

ਅਫ਼ਗਾਨਿਸਤਾਨ ਯਾ ਅਫ਼ਗਾਨਾਂ ਦਾ ਦੇਸ ਸੰਸਾਰ ਦੇ ਉਨ੍ਹਾਂ ਥੋੜੇ ਜਿਹੇ ਆਜ਼ਾਦ ਦੇਸ਼ਾਂ ਵਿੱਚੋਂ ਹੈ ਜਿਨ੍ਹਾਂ ਨੂੰ ਕਿ ਕਿਸੇ ਪਾਸਿਓਂ ਭੀ ਸਮੁੰਦਰ ਨਹੀਂ ਲਗਦਾ ਅਤੇ ਬਾਕੀ ਦੇਸ਼ਾਂ ਨੂੰ ਜਾਣ ਲਈ ਕੋਈ ਖੁਲ੍ਹਾ ਸਿੱਧਾ ਰਾਹ ਨਹੀਂ ਹੈ।

ਇਹ ੨੯°੩੦″ ਤੇ ੩੮°੩੦″ ਉੱਤਰੀ ਚੁੜਕਾਰਾਂ ਅਤੇ ੬੦°੩੦″ ਤੇ ੭੫° ਪੂਰਬੀ ਲਮਕਾਰਾਂ ਦੇ ਵਿਚਕਾਰ ਹੈ। ਇਸ ਦੇ ਉੱਤਰ ਵਲ ਰੂਸੀ ਲੋਕ-ਰਾਜ (ਖੀਵਾ ਅਤੇ ਬੁਖਾਰਾ ਦੀਆਂ ਪੁਰਾਣੀਆਂ ਹਕੂਮਤਾਂ), ਲਹਿੰਦੇ ਵਲ ਈਰਾਨ ਅਤੇ ਦੱਖਣ ਤੇ ਚੜ੍ਹਦੇ ਵਲ ਪਾਕਿਸਤਾਨ ਹੈ। ਅਫ਼ਗਾਨਿਸਤਾਨ ਦੇ ਉੱਤਰ-ਚੜ੍ਹਦੇ ਸੂਬੇ ਬਦਖਸ਼ਾਂ ਦੀ ਚੜ੍ਹਦੀ ਚੁੰਜ ਦਾ ਦੱਖਣ-ਚੜ੍ਹਦੇ ਦਾ ਕੁਝ ਥੋੜਾ ਜਿਹਾ ਹਿੱਸਾ ਕਸ਼ਮੀਰ ਦੀ ਉਤੱਰ-ਲਹਿੰਦੀ ਹੱਦ ਨਾਲ ਲਗਦਾ ਹੈ, ਜਿਸ ਉਤੇ ਕਿ ਪਾਕਿਸਤਾਂਨ ਨੇ ਕਬਜ਼ਾ ਕੀਤਾ ਹੋਇਆ ਹੈ। ਕਸ਼ਮੀਰ ਦਾ ਇਹ ਹਿੱਸਾ ਪਾਕਿਸਤਾਨੀਆਂ ਪਾਸੋਂ ਛੁਡਾਏ ਜਾਣ ਪਿਛੋਂ ਇਸ ਥਾਂ ਤੋਂ ਅਫ਼ਗਾਨਿਸਤਾਨ ਦੀ ਹੱਦ ਹਿੰਦੁਸਤਾਨ ਨਾਲ ਲਗ ਜਾਏਗੀ।

ਅਫ਼ਗਾਨਿਸਤਾਨ ਦਾ ਰਕਬਾ ੨੯੭,੦੦੦ (ਦੋ ਲੱਖ ਸਤਾਨਵੇਂ ਹਜ਼ਾਰ) ਮੁਰੱਬਾ ਮੀਲ ਹੈ। ਇਹ ਰਕਬਾ ਯੂਰਪ ਦੇ ਕਈ ਦੇਸ਼ਾਂ ਨਾਲੋਂ ਕਈ ਗੁਣਾਂ ਤੇ ਫਰਾਂਸ ਨਾਲੋਂ ਨੱਵੇ ਹਜ਼ਾਰ ਮੁਰੱਬਾ ਮੀਲ ਜ਼ਿਆਦਾ ਹੈ। ਅਫ਼ਗਾਨਿਸਤਾਨ ਦੀ ਵਸੋਂ ਲਗ ਪਗ ਇਕ ਕਰੋੜ ਵੀਹ ਲੱਖ ਹੈ।

**ਪੁਰਾਣਾ ਨਾਉਂ:—**

ਅਫਗਾਨਿਸਤਾਨ ਇਸ ਦੇਸ ਦਾ ਪੁਰਾਣਾ ਨਾਉਂ ਨਹੀਂ ਹੈ। ਇਹ ਅਹਿਮਦ ਸ਼ਾਹ ਦੁੱਰਾਨੀ ਦੇ ਵੇਲੇ ਤੋਂ ਪਿਆ ਹੈ, ਜਦ ਕਿ ਉਸ ਨੇ ਕੰਧਾਰ, ਕਾਬੁਲ, ਹਿਰਾਤ ਅਤੇ ਦੂਸਰੇ ਪਠਾਣੀ ਇਲਾਕਿਆਂ ਨੂੰ ਮੁਗ਼ਲਾਂ ਤੇ ਈਰਾਨੀਆਂ ਤੋਂ ਛੁਡਾ ਕੇ ਅਫ਼ਗਾਨਿਸਤਾਨ (ਅਫ਼ਗਾਨਾਂ ਦਾ ਦੇਸ) ਬਣਾ ਦਿਤਾ। ਅਹਿਮਦ ਸ਼ਾਹ ਦੇ ਕੰਧਾਰ ਵਿਚ ਅਫ਼ਗਾਨ ਰਾਜ ਦੀ ਨੀਂਹ ਧਰਨ ਤੋਂ ਪਹਿਲਾਂ ਇਸ ਦੇਸ ਦਾ ਨਾਉਂ ਖੁਰਾਸਾਨ ਸੀ। ਖੁਰਾਸਾਨ ਦੇ ਅਰਥ ਹਨ 'ਚੜ੍ਹਦਾ' ਯਾ ਜਿਥੋਂ ਸੂਰਜ ਚੜ੍ਹਦਾ ਹੈ। ਇਹ ਨਾਉਂ ਮੁਸਲਮਾਨੀ ਸਮੇਂ ਦੇ ਆਰੰਭ ਵਿਚ ਈਰਾਨੀਆਂ ਤੇ ਅਰਬਾਂ ਨੇ ਰੱਖਿਆ ਸੀ, ਜੋ ਆਪ ਲਹਿੰਦੇ ਵਲ ਵਸਦੇ ਸਨ। ਗੁਰੂ ਨਾਨਕ ਅਤੇ ਬਾਬਰ ਦੇ ਵੇਲੇ ਭੀ ਇਹ ਹੀ ਨਾਉਂ ਸੀ ਜਿਸ ਦਾ ਜ਼ਿਕਰ ਕਿ ਗੁਰੂ ਨਾਨਕ ਨੇ 'ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ...... (ਰਾਗ ਆਸਾ) ਵਿਚ ਕੀਤਾ ਹੈ। ਪਰ ਇਸ ਦੇਸ ਦਾ ਸਭ ਤੋਂ ਪੁਰਾਣਾ ਨਾਉਂ ਜਿਸ ਦਾ ਜ਼ਿਕਰ ਪ੍ਰਾਚੀਨ ਗ੍ਰੰਥ 'ਅਵੇਸਤਾ' ਆਦਿ ਵਿਚ ਆਇਆ ਹੈ 'ਆਰਯਾਨਾ' ਅਰਥਾਤ ਆਰਯਾਂ ਦਾ ਦੇਸ ਹੈ। ਇਹ ਉਸ ਵੇਲੇ ਦੀ ਗਲ ਹੈ ਜਦ ਕਿ ਪ੍ਰਾਚੀਨ ਆਰੀਆ ਲੋਕ ਜੇਹੂੰ ਯਾ ਆਮੂ ਦਰਿਆ ਦੇ ਆਰ-ਪਾਰ ਵਸਦੇ ਸਨ ਤੇ ਉਥੋਂ ਚੜ੍ਹਦੇ ਵਲ ਹਿੰਦੁਸਤਾਨ ਤੇ ਲਹਿੰਦੇ ਵਲ ਈਰਾਨ ਅਤੇ ਹੋਰ ਅੱਗੇ ਨੂੰ ਤੁਰ ਰਹੇ ਸਨ।

ਅਜ ਕਲ ਜਦ ਕਿ ਅਫ਼ਗਾਨਿਸਤਾਨ ਵਿਚ ਆਪਣੇ ਪੁਰਾਣੇ ਇਤਿਹਾਸ ਤੇ ਸਭਿਅਤਾ ਵਲ ਚੋਖੀ ਰੁਚੀ ਮੁੜ ਰਹੀ ਹੈ, ਅਤੇ ਅਫ਼ਗਾਨ ਵਿਦਵਾਨ ਇਸ ਦੀ ਖੋਜ ਵਿਚ ਲਗੇ ਹੋਏ ਹਨ, 'ਆਰਯਾਨਾ' ਨਾਉਂ ਨੂੰ ਬੜੇ ਸਤਿਕਾਰ ਤੇ ਪਿਆਰ ਨਾਲ ਯਾਦ ਕੀਤਾ ਜਾਂਦਾ ਹੈ। ਇਸ ਨਾਉਂ ਹੇਠਾਂ ਕਈ ਇਕ ਨਵੀਆਂ ਪੁਸਤਕਾਂ ਲਿਖੀਆਂ ਗਈਆਂ ਹਨ ਅਤੇ ਲੇਖ ਛਪੇ ਹਨ। ਇਕ ਸਰਕਾਰੀ ਮਾਸਕ ਪੱਤਰ ਦਾ ਨਾਉਂ 'ਆਰਯਾਨਾ' ਹੈ ਅਤੇ ਕਈ ਇਕ ਜਿਲਦਾਂ ਵਿਚ ਲਿਖੇ ਤੇ ਛਾਪੇ ਜਾ ਰਹੇ ਮਹਾਨ ਕੋਸ਼ ਦਾ ਸਿਰਲੇਖ ਭੀ 'ਆਬਯਾਨਾ' ਹੈ। ਇਨ੍ਹਾਂ ਸਭ

ਗੱਲਾਂ ਤੋਂ ਸਾਫ ਸਿੱਧ ਹੈ ਕਿ ਅਫ਼ਗਾਨਿਸਤਾਨ ਦੇ ਲੋਕਾਂ ਵਿਚ ਆਪਣੇ ਪ੍ਰਾਚੀਨ ਆਰੀਆ ਅਸਲੇ ਨਾਲ ਪਿਆਰ ਹੈ ਅਤੇ ਪੁਰਾਤਨ ਇਤਿਹਾਸ ਅਤੇ ਸਭਿਅਤਾ ਪਰ ਬੜਾ ਮਾਣ। ਇਹ ਜਿਉਂਦੀਆਂ ਜਾਗਦੀਆਂ ਕੌਮਾਂ ਦੀ ਉੱਚ ਨਿਸ਼ਾਨੀ ਹੈ। ਜਿਨ੍ਹਾਂ ਕੌਮਾਂ ਨੂੰ ਆਪਣੇ ਪ੍ਰਾਚੀਨ ਇਤਿਹਾਸ ਅਤੇ ਸਭਿਅਤਾ ਨਾਲ ਪਿਆਰ ਨਹੀਂ, ਉਹ ਕਦੀ ਚੜ੍ਹਦੀਆਂ ਕਲਾਂ ਵਿਚ ਨਹੀਂ ਰਹਿ ਸਕਦੀਆਂ। ਉਨ੍ਹਾਂ ਦੀ ਹਾਲਤ ਅੱਗੇ ਦੌੜ ਤੇ ਪਿੱਛਾ ਚੌੜ ਵਾਲੀ ਹੁੰਦੀ ਚਲੀ ਜਾਂਦੀ ਹੈ। ਉਹ ਲੋਕ ਜੋ ਆਪਣੇ ਬਜ਼ੁਰਗਾਂ ਦੀ ਤੇ ਆਪਣੀ ਇੱਜ਼ਤ ਆਪ ਕਰਨਾ ਨਹੀਂ ਜਾਣਦੇ, ਦੂਸਰਿਆਂ ਦੀਆਂ ਨਜ਼ਰਾਂ ਵਿਚ ਨੀਵੇਂ ਤੇ ਹਕੀਰ ਗਿਣੇ ਜਾਂਦੇ ਹਨ। ਅੱਜ ਕਲ ਦਾ ਅਫ਼ਗਾਨਿਸਤਾਨ ਅਤੇ ਇਸ ਦਾ ਅਗਲਾ ਪੋਚ ਵਿੱਦਿਆ ਦੇ ਚਾਨਣ ਨਾਲ ਜਾਗ ਰਿਹਾ ਹੈ ਜਿਸ ਲਈ ਕੌਮੀ ਵਲਵਲਿਆਂ ਭਰੇ ਇਸ ਦੇ ਨੌਜਵਾਨ ਹਰ ਦੇਸ ਵਿਚ ਆਦਰ ਨਾਲ ਸਤਿਕਾਰੇ ਜਾਂਦੇ ਹਨ।

**ਜਲ-ਵਾਯੂ--**

ਇਸ ਦੇਸ ਦਾ ਬਹੁਤਾ ਹਿੱਸਾ ਖੁਸ਼ਕ ਪਹਾੜੀ ਹੈ। ਗਰਮੀਆਂ ਵਿਚ ਗਰਮ-ਖੁਸ਼ਕ ਤੇ ਸਿਆਲ ਨੂੰ ਸਰਦ-ਖੁਸ਼ਕ ਹੈ। ਕਾਬਲ ਅਤੇ ਉਸ ਦੇ ਚੜ੍ਹਦੇ ਅਤੇ ਲਹਿੰਦੇ-ਉੱਤਰ ਵਿਚ ਬਹੁਤੀ ਗਰਮੀ ਨਹੀਂ ਪੈਂਦੀ। ਉੱਤਰ ਵਿਚ ਆਮੂ ਦਰਿਆ ਤੇ ਆਲੇ ਦੁਆਲੇ ਚੋਖੀ ਗਰਮੀ ਹੁੰਦੀ ਹੈ ਪਰ ਸਿਆਲ ਨੂੰ ਚੋਖਾ ਪਾਲਾ ਪੈਂਦਾ ਹੈ ਤੇ ਬਰਫ ਜੰਮ ਜਾਂਦੀ ਹੈ। ਵਰਖਾ ਬਹੁਤ ਘੱਟ ਹੁੰਦੀ ਹੈ, ਸ਼ਾਇਦ ਹੀ ਕਿਧਰੇ ਦਸ ਇੰਚ ਤਕ ਪੁਜਦੀ ਹੋਵੇ। ਦੱਖਣ ਅਤੇ ਲਹਿੰਦੇ-ਦੱਖਣ ਦਾ ਇਲਾਕਾ ਰੇਤਲਾ ਹੈ, ਗਰਮੀ ੧੨੦ ਦਰਜੇ ਤੇ ਚਲੀ ਜਾਂਦੀ ਹੈ ਅਤੇ ਸਿਆਲ ਨੂੰ ਬੜੀ ਠੰਡ ਹੁੰਦੀ ਹੈ। ਪਰ ਇਸ ਪਰਕਾਰ ਦਾ ਅਫ਼ਗਾਨਿਸਤਾਨ ਦਾ ਜਲ-ਵਾਯੂ ਮਨੁਖੀ ਤੰਦਰੁਸਤੀ ਲਈ ਅਤੇ ਫ਼ਲਾਂ ਦੀ ਪੈਦਾਵਾਰ ਲਈ ਬਹੁਤ ਚੰਗਾ ਹੈ। ਅੰਗੂਰ, ਸੇਬ, ਬਦਾਮ, ਅਨਾਰ, ਸਰਦਾ, ਹਿੰਦਵਾਨਾ ਆਦਿ ਫਲ ਇਸੇ ਜਲ-ਵਾਯੂ ਦੀ ਹੀ ਬਖਸ਼ਸ਼ ਹਨ ਜੋ ਪਠਾਣਾਂ ਨੂੰ ਚੋਬਰ ਅਤੇ ਤੰਦਰੁਸਤ

ਬਣਾਈ ਰਖਦੇ ਹਨ ।

ਅਫ਼ਗਾਨਿਸਤਾਨ ਦੇ ਪਹਾੜ ਬਿਲਕੁਲ ਬੇਪੇੜੇ, ਨੰਗੇ ਤੇ ਖੁਸ਼ਕ ਹਨ । ਦਰੱਖਤ ਕੇਵਲ ਨਿਵਾਣਾਂ ਵਿਚ ਪਾਣੀ ਦੇ ਲਾਗੇ ਹੀ ਹਨ ਜਿੱਥੇ ਕਿ ਆਬਾਦੀ ਹੈ। ਮੈਂ ਕੰਧਾਰ ਤੋਂ ਕਾਬਲ ਤਕ ੩੨੦ ਮੀਲ ਦਾ ਇਲਾਕਾ ਬੜੇ ਗਹੁ ਨਾਲ ਵੇਖਿਆ । ਕਲਾਤਿ-ਗਲਜ਼ਈ, ਮੁਕਰ ਗਜ਼ਨੀ ਗਰਦੇਜ਼ ਆਦਿ ਕਸਬਿਆਂ ਤੇ ਆਬਾਦੀਆਂ ਨੂੰ ਛੱਡ ਕੇ ਜਿਥੇ ਕਿ ਕੁਝ ਕੁ ਪਾਣੀ ਹੈ, ਉੱਕਾ ਹੀ ਕੋਈ ਦਰੱਖਤ ਨਹੀਂ ਹੈ । ਨਾ ਪਹਾੜੀਆਂ ਉਤੇ ਕੋਈ ਦਰੱਖਤ ਹੈ ਤੇ ਨਾ ਹੀ ਸੜਕਾਂ ਉਤੇ । ਤਿੰਨ ਸੌ ਮੀਲ ਵਿਚ ਤਿੰਨ ਦਰਖਤ ਭੀ ਨਹੀਂ ਦਿਸੇ । ਇਸ ਦਾ ਨਤੀਜਾ ਇਹ ਹੈ ਕਿ ਸੜਕਾਂ ਉਤੇ ਧੂੜ ਉਡਦੀ ਹੈ ਅਤੇ ਮੋਟਰ-ਬਸਾਂ ਦੀਆਂ ਸਵਾਰੀਆਂ ਥੋੜੇ ਜਿਹੇ ਸਫ਼ਰ ਵਿਚ ਹੀ ਗਿੱਦੜ-ਰੰਗੀਆਂ ਹੋ ਜਾਂਦੀਆਂ ਹਨ ਤੇ ਹੁਲੀਆ ਵਿਗੜ ਜਾਂਦਾ ਹੈ ।

ਕੰਧਾਰ---

ਅਫ਼ਗਾਨਿਸਤਾਨ ਦਾ ਪਹਿਲਾ ਸ਼ਹਿਰ ਜਿੱਥੇ ਕਿ ਮੈਂ ਠਹਰਿਆ, ਕੰਧਾਰ ਸੀ । ਇਹ ਅਫ਼ਗਾਨਿਸਤਾਨ ਦੇ ਬਹੁਤ ਪੁਰਾਣੇ ਸ਼ਹਿਰਾਂ ਵਿਚੋਂ ਹੈ । ਇਸ ਨੂੰ ਸਿੰਕਦਰ ਯੂਨਾਨੀ ਨੇ ਈਸਾ ਤੋਂ ੩੨੯ ਵਰ੍ਹੇ ਪਹਿਲੋਂ ਆਪਣੇ ਨਾਂਉਂ ਪਰ ਪਹਿਲਾਂ ਵਸਾਇਆ ਸੀ, ਜੋ ਪਿਛਲੇ ੨੨–੨੩ ਸੌ ਸਾਲ ਵਿਚ ਵਿਗੜ ਕੇ ਕੰਦਹਾਰ ਹੋ ਗਿਆ ਹੈ ।

ਪੁਰਾਣੇ ਸ਼ਹਿਰ ਦੇ ਨਿਸ਼ਾਨ ਇਸ ਵੇਲੇ ਇਕ ਥੇਹ ਦੀ ਸ਼ਕਲ ਵਿਚ ਹੀ ਹਨ ਜੋ ਅਜ ਕੱਲ ਸ਼ਹਿਰ ਦੇ ਲਹਿੰਦੇ ਵਲ ਚਿਹਲ-ਜ਼ੀਨੇ ਦੀ ਪਹਾੜੀ ਦੇ ਦੱਖਣ ਨੂੰ ਹੈ। ਇਸ ਦਾ ਚੁਕੰਧਾ ਤਿੰਨ ਮੁਰੱਬਾ ਮੀਲ ਸੀ ਤੇ ਲਹਿੰਦੇ ਪਾਸੇ ਲੱਕਾ ਪਹਾੜੀ ਸੀ। ਇਥੇ ਬੁਧਾਂ ਦਾ ਇਕ ਸਤੂਪ ਜਲ-ਸਰੋਵਰ ਅਤੇ ਅਗਨੀ ਕੁੰਡ ਹੁੰਦੇ ਸਨ ਜਿਨ੍ਹਾਂ ਦਾ ਜ਼ਿਕਰ ਅਬੁਲ ਫਜ਼ਲ ਅਤੇ ਮੀਰ ਮਾਸੂਮ ਨੇ ਆਪਣੀਆਂ ਪੁਸਤਕਾਂ ਵਿਚ ਕੀਤਾ ਹੈ। ਇਸ ਪਰਾਚੀਨ ਸ਼ਹਿਰ ਨੂੰ ਨਾਦਰ ਸ਼ਾਹ ਈਰਾਨੀ ਨੇ ਵਾਹ ਫੇਰੀ ਕਰ

ਦਿੱਤਾ ਸੀ। ਅਜ ਕਲ ਦਾ ਨਵਾਂ ਸ਼ਹਿਰ ਅਹਿਮਦ ਸ਼ਾਹ ਦੁੱਰਾਨੀ ਨੇ ਵਸਾਇਆ ਸੀ ਅਤੇ 'ਅਸ਼ਰਫੁਲ-ਬਲਾਦ ਅਹਿਮਦ ਸ਼ਾਹੀ' ਇਸ ਦਾ ਨਾਉਂ ਧਰਿਆ। ਪਰ ਨਵਾਂ ਨਾਉਂ ਪਰਚਲਤ ਨਾ ਹੋ ਸਕਿਆ ਤੇ ਕੰਧਾਰ ਹੀ ਮਸ਼ਹੂਰ ਰਿਹਾ।

ਇਸ ਸ਼ਹਿਰ ਦਾ ਨਕਸ਼ਾ ਅਹਿਮਦ ਸ਼ਾਹ ਬਾਦਸ਼ਾਹ ਨੇ ਆਪ ਬੜੀ ਰੀਝ ਨਾਲ ਬਣਾਇਆ ਸੀ। ਇਸ ਦੇ ਆਲੇ ਦੁਆਲੇ ਚੁਕੰਧਾ ਹੈ ਅਤੇ ਚਾਰ ਦਰਵਾਜ਼ੇ ਹਨ। ਦੀਵਾਰ ਭਾਵੇਂ ਬਹੁਤੀ ਮੋਟੀ ਨਹੀਂ ਪਰ ਥਾਂ ਥਾਂ ਬੁਰਜ ਬਣਾ ਕੇ ਇਸ ਨੂੰ ਚੋਖਾ ਮਜ਼ਬੂਤ ਬਣਾਇਆ ਹੋਇਆ ਹੈ। ਚੌਹਾਂ ਦਰਵਾਜ਼ਿਆਂ ਤੋਂ ਸੜਕਾਂ ਸ਼ਹਿਰ ਦੇ ਵਿਚਕਾਰ ਚਹਾਰ-ਸੂ ਨਾਮੀ ਚੁਹਾਰ ਵਿਚ ਇਕ ਗੁੰਬਦ ਵਾਲੀ ਇਮਾਰਤ ਪਾਸ ਆ ਮਿਲਦੀਆਂ ਹਨ। ਇਹ ਇਕ ਵੱਡੀ ਮੰਡੀ ਹੈ ਜਿਥੇ ਹਰ ਪਰਕਾਰ ਦੀਆਂ ਦੁਕਾਨਾਂ ਹਨ। ਚਾਰ ਵੱਡੇ ਦਰਵਾਜ਼ੇ ਇਹ ਹਨ:-

ਉੱਤਰ--ਦਰਵਾਜ਼ਾ ਈਦਗਾਹ
ਦੱਖਣ--ਦਰਵਾਜ਼ਾ ਸ਼ਿਕਾਰਪੁਰ
ਚੜ੍ਹਦਾ--ਦਰਵਾਜ਼ਾ ਕਾਬੁਲ
ਲਹਿੰਦਾ--ਦਰਵਾਜ਼ਾ ਹਿਰਾਤ

ਉਤਰੀ ਹਿੱਸਾ ਦੋ ਟੋਟਿਆਂ ਵਿਚ ਵੰਡਿਆ ਹੋਇਆ ਹੈ ਅਤੇ ਵਿਚਕਾਰ ਦੋਹੀਂ ਪਾਸੀਂ ਦਰਵਾਜ਼ੇ ਹਨ, ਚੜ੍ਹਦੀ ਵਲ ਦਰਵਾਜ਼ਾ ਬਰ-ਦੁੱਰਾਨੀ ਅਤੇ ਲਹਿੰਦੀ ਵਲ ਦਰਵਾਜ਼ਾ ਤੋਪ-ਖਾਨਾ ਹੈ।

ਬਾਦਸ਼ਾਹ ਦਾ ਮਹੱਲ ਉੱਤਰੀ ਦਰਵਾਜ਼ੇ ਪਾਸ ਹੁੰਦਾ ਸੀ। ਇਹ ਢਾ ਦਿੱਤਾ ਹੋਇਆ ਹੈ ਅਤੇ ਇਸ ਥਾਂ ਹੁਣ ਕੰਧਾਰ ਦੇ ਗਵਰਨਰ ਦੇ ਦਫ਼ਤਰ ਹਨ।

ਸ਼ਹਿਰ ਦੇ ਉੱਤਰ ਨੂੰ ਖੁਲ੍ਹੇ ਮੈਦਾਨ ਵਿਚ ਬਾਦਸ਼ਾਹੀ ਬਾਗ ਹੈ ਜੋ ਬੜਾ ਸੋਹਣਾ ਬਣਿਆ ਹੋਇਆ ਹੈ। ਅਰਗੰਦਾਬ ਦਰਿਆ ਵਿਚੋਂ ਛੋਟੀਆਂ ਛੋਟੀਆਂ ਨਹਿਰਾਂ ਕਟ ਕੇ ਲਿਆਂਦੇ ਪਾਣੀ ਨਾਲ ਇਹ ਸਾਰਾ ਇਲਾਕਾ ਹਰਿਆ ਭਰਿਆ ਹੋ ਗਿਆ ਹੈ। ਕਾਹਵਾ-ਖਾਨੇ ਤੋਂ

ਬਾਗਾਂ ਦਾ ਨਜ਼ਾਰਾ ਬੜਾ ਹੀ ਰਮਣੀਕ ਹੈ।

ਹੁਣ ਇਸ ਸ਼ਹਿਰ ਨੂੰ ਵਧਾ ਕੇ ਲੰਮਾ ਚੌੜਾ ਤੇ ਖੁਲ੍ਹਾ ਕੀਤਾ ਜਾ ਰਿਹਾ ਹੈ। ਸ਼ਹਿਰ ਦੇ ਸਾਰੇ ਪਾਸੀਂ ਨਵੀਆਂ ਕੋਠੀਆਂ, ਮਕਾਨ ਅਤੇ ਸਰਕਾਰੀ ਇਮਾਰਤਾਂ ਬਣ ਰਹੀਆਂ ਹਨ। ਬਹੁਤ ਵਾਧਾ ਲਹਿੰਦੇ ਪਾਸੇ ਹਿਰਾਤ ਨੂੰ ਜਾ ਰਹੀ ਸੜਕ ਦੇ ਆਲੇ ਦੁਆਲੇ ਹੋ ਰਿਹਾ ਹੈ। ਇੱਧਰ ਹੀ ਗਵਰਨਰ ਦੀ ਕੋਠੀ ਅਤੇ ਪਰਦੇਸੀ ਕੌਂਸਲ-ਖਾਨੇ ਹਨ। ਇਥੇ ਹੀ ਕੰਧਾਰ ਹੋਟਲ ਹੈ ਜਿਸ ਦਾ ਪ੍ਰਬੰਧ ਹਕੂਮਤ ਵਲੋਂ ਕੀਤਾ ਜਾਂਦਾ ਹੈ। ਇਸ ਨਵੀਂ ਆਬਾਦੀ ਨੂੰ ਸ਼ਹਿਰਿ-ਨੌ ਆਖਦੇ ਹਨ। ਕੰਧਾਰ ਤੋਂ ਥੋੜੀ ਦੂਰ ਹੀ ਅਰਗੰਦਾਬ ਦਰਿਆ ਵਗਦਾ ਹੈ। ਸ਼ਹਿਰ ਵਿਚ ਅਤੇ ਬਜ਼ਾਰਾਂ ਅਤੇ ਸੜਕਾਂ ਦੇ ਦੋਹੀਂ ਪਾਸੀਂ ਪਾਣੀ ਲਈ ਨਾਲੀਆਂ ਬਣੀਆਂ ਹੋਈਆਂ ਹਨ ਤੇ ਦਰੱਖਤ ਲਗੇ ਹੋਏ ਹਨ ਅਤੇ ਬੜੀਆਂ ਬੜੀਆਂ ਕੋਠੀਆਂ ਤੇ ਮਕਾਨਾਂ ਵਿਚ ਘਾਹ ਦੇ ਪਲਾਟ ਤੇ ਬਗੀਚੇ ਬਣੇ ਹੋਏ ਹਨ। ਪਰ ਸੜਕਾਂ ਕੱਚੀਆਂ ਹੋਣ ਕਰਕੇ ਟਾਂਗਿਆਂ, ਮੋਟਰਾਂ ਆਦਿ ਨਾਲ ਧੂੜ ਬਹੁਤੀ ਉਡਦੀ ਹੈ ਜੋ ਦਰੱਖਤਾਂ ਦੇ ਸੁਹੱਪਣ ਨੂੰ ਢੱਕ ਦਿੰਦੀ ਹੈ।

ਪਾਕਿਸਤਾਨ ਦੇ ਜਨਮ ਅਤੇ ਇਸ ਵਲੋਂ ਰੋਕ-ਬੰਦੀ ਤੋਂ ਪਹਿਲਾਂ ਹਿੰਦੁਸਤਾਨ ਨਾਲ ਅਫ਼ਗਾਨਿਸਤਾਨ ਦੀ ਕੋਇਟੇ ਰਾਹੀਂ ਦੱਖਣੀ ਤਜਾਰਤ ਇਥੋਂ ਹੀ ਹੁੰਦੀ ਸੀ ਜੋ ਹੁਣ ਬੰਦ ਪਈ ਹੈ ਅਤੇ ਅਫ਼ਗਾਨਿਸਤਾਨ ਨੂੰ ਬੜੇ ਭਾਰੀ ਮਾਲੀ ਘਾਟੇ ਅਤੇ ਦੁਖ ਦਾ ਕਾਰਣ ਬਣੀ ਹੋਈ ਹੈ।

ਇਤਿਹਾਸਕ ਤੌਰ ਤੇ ਭੀ ਕੰਧਾਰ ਬੜੀ ਮਹੱਤਤਾ ਵਾਲਾ ਸ਼ਹਿਰ ਹੈ। ਕਾਬੁਲ ਉਤੇ ਤਾਂ ਭਾਵੇਂ ਚੋਖਾ ਚਿਰ–ਸੰਨ ੧੭੪੭ ਈਸਵੀ ਤਕ–ਦਿਲੀ ਦੇ ਮੁਗ਼ਲ ਬਾਦਸ਼ਾਹਾਂ ਦਾ ਕਬਜ਼ਾ ਟਿਕਿਆ ਰਿਹਾ ਪਰ ਕੰਧਾਰ ਬਹੁਤਾ ਚਿਰ ਉਨ੍ਹਾਂ ਦੀ ਪੰਜਾਲੀ ਹੇਠ ਨਹੀਂ ਸੀ ਰਿਹਾ ਅਤੇ ਈਰਾਨੀਆਂ ਦੇ ਕਬਜ਼ੇ ਆ ਗਿਆ ਸੀ। ਸੰਨ ੧੭੦੬ ਵਿਚ ਮੀਰ ਵਈਸ ਗਲਜ਼ਈ ਨੇ ਇਥੋਂ ਹੀ ਈਰਾਨ ਦੇ ਵਿਰੁਧ ਬਗਾਵਤ ਸ਼ੁਰੂ ਕੀਤੀ ਅਤੇ ਈਰਾਨੀ ਗਵਰਨਰ ਗੁਰਗੀਨ ਖਾਨ ਨੂੰ ਮਾਰ ਕੇ ਆਪਣੀ

ਆਜ਼ਾਦੀ ਦੀ ਨੌਬਤ ਵਜਾਈ । ਇੱਥੋਂ ਹੀ ਉੱਠ ਕੇ ਅਫ਼ਗਾਨਾਂ ਨੇ ਈਰਾਨ ਤੇ ਜਾ ਕਬਜ਼ਾ ਕੀਤਾ ਜੋ ਨਾਦਰ ਸ਼ਾਹ ਨੇ ੧੭੩੭-੩੮ ਵਿਚ ਤੋੜਿਆ ਅਤੇ ਗਲਜ਼ਾਈਆਂ ਨੂੰ ਕੰਧਾਰ ਤੋਂ ਕੱਢ ਦਿੱਤਾ । ਇੱਥੇ ਹੀ ਨਾਦਰ ਸ਼ਾਹ ਦੀ ਮੌਤ ਪਿਛੋਂ ਸੰਨ ੧੭੪੭ ਈਸਵੀ ਵਿਚ ਅਹਿਮਦ ਸ਼ਾਹ ਦੁੱਰਾਨੀ ਨੇ ਅਫ਼ਗਾਨਿਸਤਾਨ ਦੀ ਆਜ਼ਾਦੀ ਦਾ ਏਲਾਨ ਕੀਤਾ ਅਤੇ ਅਜ ਕਲ ਦੇ ਅਫ਼ਗ਼ਾਨ-ਸਥਾਨ ਅਤੇ ਅਫ਼ਗਾਨ ਕੌਮ ਦੀ ਨੀਂਹ ਧਰੀ । ਇੱਥੇ ਹੀ ਅਫ਼ਗਾਨ ਵਡਿੱਕਿਆਂ ਨੇ ਜਿਰਗੇ ਵਿਚ ਰਲ ਕੇ ਅਹਿਮਦ ਸ਼ਾਹ ਨੂੰ ਬਾਦਸ਼ਾਹ ਚੁਣਿਆ। ਇੱਥੋਂ ਹੀ ਅਹਿਮਦ ਸ਼ਾਹ ਨੇ ਆਪਣੀਆਂ ਮੱਲਾਂ ਮਾਰਾਂ ਦਾ ਮੁੱਢ ਧਰਿਆ ਅਤੇ ਅਫ਼ਗਾਨਿਸਤਾਨ ਦਾ ਦਬ-ਦਬਾ ਈਰਾਨ ਅਤੇ ਹਿੰਦੁਸਤਾਨ ਪਰ ਜਾ ਬਠਾਇਆ ਅਤੇ ਦੱਖਣ ਵਲ ਅਰਬ ਦੇ ਸਮੁੰਦਰ ਤਕ, ਅਤੇ ਚੜ੍ਹਦੇ ਵਲ ਸਤਲੁਜ ਦਰਿਆ ਦੇ ਪਾਰ ਤਕ ਅਫ਼ਗਾਨਿਸਤਾਨ ਦੀਆਂ ਰਾਜਸੀ ਹੱਦਾਂ ਜਾ ਪਹੁੰਚਾਈਆਂ । ਇੱਥੋਂ ਹੀ ਉਨ੍ਹੀਵੀਂ ਸਦੀ ਵਿਚ ਅੰਗਰੇਜ਼ਾਂ ਨੇ ਚੜ੍ਹਾਈਆਂ ਤੇ ਲੜਾਈਆਂ ਕਰਕੇ ਅਫ਼ਗਾਨਿਸਤਾਨ ਵਿਚ ਅੰਗਰੇਜ਼ੀ ਝੰਡੇ ਜਾ ਗੱਡੇ । ਆਖਰ ਇੱਥੋਂ ਦੀ ਤਿਆਰੀ ਤੇ ਸਹਾਇਤਾ ਕਰਕੇ ਹੀ ਸਰਦਾਰ ਨਾਦਰ ਖਾਨ (ਪਿਛੋਂ ਬਾਦਸ਼ਾਹ ਮੁਹੰਮਦ ਨਾਦਰ ਸ਼ਾਹ) ਨੇ ਬੱਚਾ ਸੱਕਾ ਹਬੀਬੁੱਲਾ ਪਾਸੋਂ ਅਫ਼ਗਾਨਿਸਤਾਨ ਦੀ ਖਲਾਸੀ ਕਰਾਈ ਸੀ ।

ਕੰਧਾਰ ਵਿਚ ਪਰਸਿੱਧ ਇਤਿਹਾਸਕ ਅਸਥਾਨ ਇਹ ਹਨ:—

**੧. ਜ਼ਿਆਰਤ ਅਹਿਮਦ ਸ਼ਾਹ ਬਾਬਾ—**

ਇਹ ਅਹਿਮਦ ਸ਼ਾਹ ਦੁੱਰਾਨੀ ਦਾ ਮਕਬਰਾ ਹੈ ਜੋ ਖੁਦ ਉਸ ਨੇ ਆਪਣੇ ਜੀਉਂਦੇ ਜੀ ਹੀ ਆਪਣੇ ਲਈ ਬਣਵਾਇਆ ਸੀ । ਅਹਿਮਦ ਸ਼ਾਹ ਦਾ ਦੇਹਾਂਤ ਸੁਲੇਮਾਨੀ ਪਹਾੜੀਆਂ ਵਿਚ ਤੋਬਾ ਮਾਰੂਫ਼ ਨਾਮੀ ਅਸਥਾਨ ਤੇ ੨੦ ਰਜੱਬ ਸੰਨ ੧੧੮੬ ਹਿਜਰੀ, ੨੩ ਅਕਤੂਬਰ ਸੰਨ ੧੭੭੨ ਈਸਵੀ, ਨੂੰ ਹੋਇਆ ਸੀ । ਉਥੋਂ ਲਿਆ ਕੇ ਇਸ ਦਾ ਸਰੀਰ ਇੱਥੇ ਦਫਨਾਇਆ ਗਿਆ ਸੀ । ਮਕਬਰਾ

ਇਕ ਗੁੰਬਦ ਵਾਲੀ ਇਮਾਰਤ ਹੈ। ਇਸ ਦਾ ਇੱਕੋ ਹੀ ਛੋਟਾ ਜਿਹਾ ਦਰਵਾਜ਼ਾ ਹੈ ਜੋ ਦਖਣ ਨੂੰ ਹੈ । ਅੰਦਰ ਜ਼ਰਾ ਕੁ ਖੱਬੇ ਨੂੰ ਕਬਰ ਹੈ । ਦੀਵਾਰਾਂ ਉਤੇ ਗੂੜ੍ਹਾ ਰੰਗ ਕੀਤਾ ਹੋਇਆ ਹੈ। ਹਾਲਤ ਚੰਗੀ ਹੈ, ਜਿਸ ਤੋਂ ਪਰਤੀਤ ਹੁੰਦਾ ਹੈ ਕਿ ਲੋੜ ਅਨੁਸਾਰ ਮੁਰੰਮਤ ਅਤੇ ਰੰਗ ਹੁੰਦਾ ਰਹਿੰਦਾ ਹੈ । ਅੰਦਰ ਕੰਧਾਂ ਪਰ ਸਾਰੀ ਪਾਸੀਂ ਫ਼ਾਰਸੀ ਦੇ ਇਹ ਬੰਦ ਲਿਖੇ ਹੋਏ ਹਨ:-

ਸ਼ਾਹ ਵਾਲਾ ਜਾਹ ਅਹਿਮਦ ਸ਼ਾਹ ਦੁੱਰਾਨੀ ਕਿ ਬੂਦ ।
ਦਰ ਕ੍ਵਾਨੀਨਿ ਅਮੂਰਿ ਸਲਤਨਤ ਕਸਰਾ-ਮਨਿਸ਼ ॥
ਅਜ਼ ਨਹੀਬਿ ਕ੍ਹਿਰਮਾਨਿ ਸਤਵਰਸ਼ ਦਰ ਅਹਿਦਿ ਊ ।
ਸ਼ੇਰ ਆਹੂ ਰਾ ਬ-ਸ਼ੀਰਿ ਖ਼ੇਸ਼ ਦਾਦੇ ਪ੍ਰਵਰਿਸ਼ ॥
ਮੀ-ਰਸਦ ਅਜ਼ ਹਰ ਤਰਫ਼ ਦਰ ਗੋਸ਼ਿ ਬਦ-ਖ਼੍ਵਾਹਾਨਿ ਊ ।
ਅਜ਼ ਜ਼ਬਾਨਿ ਖ਼ੰਜਰਸ਼ ਹਰਦਮ ਹਜ਼ਾਰਾਂ ਸਰ-ਜ਼ਨਿਸ਼ ॥
ਚੂੰ ਰਵਾਂ ਸ਼ੁਦ ਜਾਨਬਿ ਦਾਰੁਲ-ਬਕਾ ਤਾਰੀਖ਼ ਬੂਦ
ਸਾਲਿ ਹਿਜਰੀ ਯਕ ਹਜ਼ਾਰੋ ਯਕ-ਸਦੋ ਹਸ਼ਤਾਦੋ ਸ਼ਿਸ਼ ॥
(੧੧੮੬ ਹਿਜਰੀ)

ਅੰਦਰ ਸਾਹਮਣੇ ਸੱਜੇ ਪਾਸੇ ਦੀਵਾਰ ਨਾਲ ਬਾਦਸ਼ਾਹ ਅਹਿਮਦ ਸ਼ਾਹ ਦੁੱਰਾਨੀ ਦੀ ਖ਼ੋਦ, ਬਾਜ਼ੂਬੰਦ ਤੇ ਆਸਾ ਰੱਖੇ ਹੋਏ ਹਨ । ਉੱਥੇ ਹੀ ਹਾਫ਼ਜ ਅਬੁਲਵਹਾਬ ਕਸ਼ਮੀਰੀ ਦੀ ੧੧੭੮ ਹਿਜਰੀ (੧੭੬੫ ਈ.) ਦੀ ਲਿਖੀ ਹੋਈ ਕੁਰਾਨ ਮਜੀਦ ਦੀ ਬੀੜ ਬਰਾਜਮਾਨ ਹੈ। ਉੱਪਰ ਬਾਹਰੋਂ ਗੁੰਬਦ ਨੂੰ ਕਈ ਥਾਈਂ ਤੇੜਾਂ ਆਈਆਂ ਹੋਈਆਂ ਹਨ ਜਿਨ੍ਹਾਂ ਦੀ ਛੇਤੀ ਹ। ਮੁਰੰਮਤ ਹੋਣੀ ਚਾਹੀਦੀ ਹੈ।

ਬਾਹਰ ਕੋਈ ਚੰਗੀ ਚਾਰ-ਦਿਵਾਰੀ ਨਹੀਂ ਹੈ । ਇਸ ਪਰਕਾਰ ਦੇ ਇਤਿਹਾਸਕ ਅਸਥਾਨ ਦੇ ਆਲੇ ਦੁਆਲੇ ਇਕ ਖ਼ੂਬਸੂਰਤ ਬਾਗ਼ ਚਾਹੀਦਾ ਹੈ । ਜਿਸ ਵਿਚ ਹਰੇ ਭਰੇ ਦਰੱਖਤ ਤੇ ਫੁੱਲ ਹੋਣ । ਬਾਗ਼ ਦੇ ਬਾਹਰ ਚੁਫੇਰੇ ਚੁਕੰਧਾ ਅਤੇ ਉਸ ਵਿਚ ਵੱਡਾ ਦਰਵਾਜ਼ਾ ਚਾਹੀਦਾ ਹੈ ਜਿਸ ਉੱਤੇ ਸਾਈਨ ਬੋਰਡ ਲੱਗਾ ਹੋਇਆ ਹੋਵੇ ।

### ੨. ਖ਼ਿਰਕਾ ਸ਼ਰੀਫ਼ਾ—

ਇਹ ਇਮਾਰਤ ਅਹਿਮਦ ਸ਼ਾਹ ਦੀ ਜ਼ਿਆਰਤ ਦੇ ਉੱਤਰ ਚੜ੍ਹਦੇ ਪਾਸੇ ਨੇੜੇ ਹੀ ਹੈ। ਇਹ ਭੀ ਬਾਦਸ਼ਾਹ ਅਹਿਮਦ ਸ਼ਾਹ ਦੁੱਰਾਨੀ ਨੇ ਹੀ ਬਣਵਾਈ ਸੀ। ਇਥੇ ਹਜ਼ਰਤ ਮੁਹੰਮਦ ਸਾਹਿਬ ਦੀ ਗੋਦੜੀ (ਖਿਰਕਾ) ਰਖੀ ਹੋਈ ਹੈ ਜੋ ਕਿਸੇ ਸਮੇਂ ਹਜ਼ਰਤ ਉਵੈਸ ਕਰਨੀ ਪਾਸ ਹੁੰਦੀ ਸੀ ਅਤੇ ਪਿਛੋਂ ਬੁਖਾਰੇ ਰਖੀ ਹੋਈ ਸੀ। ਇਹ ਇਤਿਹਾਸਕ ਯਾਦਗਾਰ ਅਹਿਮਦ ਸ਼ਾਹ ਨੂੰ ਬੁਖਾਰੇ ਦੇ ਹਾਕਮ ਮੁਰਾਦ-ਏ ਪਾਸੋਂ ਸੰਨ ੧੭੬੮ (੧੧੮੨ ਹਿਜਰੀ) ਨੂੰ ਮਿਲੀ ਸੀ। ਖਿਰਕਾ ਸ਼ਰੀਫ਼ਾ ਦੇ ਲਹਿੰਦੇ ਪਾਸੇ ਲਾਗੇ ਹੀ ਅਮੀਰ ਹਬੀਬੁੱਲਾ ਖਾਨ ਅਤੇ ਖੁਦਾ-ਨਜ਼ਰ ਖਾਨ ਦੀਆਂ ਕਬਰਾਂ ਅਤੇ ਕੁਝ ਹੋਰ ਕਬਰਾਂ ਹਨ।

### ੩-੪. ਮਸਜਿਦ ਅਤੇ ਸਰਾਂ--

ਸ਼ਹਿਰ ਵਿਚ ਹੋਰ ਉੱਘੀਆਂ ਇਮਾਰਤਾਂ ਸ਼ਾਂਹੀ ਮਸਜਿਦ ਅਤੇ ਸਰਾਂ ਹਨ। ਇਹ ਦੋਨੋਂ ਸ਼ਹਿਰ ਦੇ ਵਡੇ ਬਾਜ਼ਾਰ ਵਿਚ ਹਨ। ਮਸਜਿਦ ਇਕ ਸਾਦਾ ਇਮਾਰਤ ਹੈ ਜਿਸ ਦੇ ਸਾਹਮਣੇ ਖੁਲ੍ਹਾ ਚੁਕੰਧਾ ਹੈ। ਉੱਤਰ ਵਲ ਕੁਝ ਕਮਰੇ ਬਣੇ ਹੋਏ ਹਨ ਜਿਥੇ ਮੁੱਲਾਂ ਲੋਕ ਬੱਚਿਆਂ ਨੂੰ ਧਾਰਮਕ ਵਿਦਿਆ ਦਿੰਦੇ ਹਨ। ਦੱਖਣ ਨੂੰ ਹਮਾਮ ਬਣਿਆ ਹੋਇਆ ਹੈ, ਜਿਥੇ ਨਮਾਜ਼ੀ ਲੋਕ ਵੁਜ਼ੂ ਕਰਦੇ ਹਨ।

ਸਰਾਂ ਭਾਵੇਂ ਇਕ-ਛੱਤੀ ਇਮਾਰਤ ਹੀ ਹੈ, ਪਰ ਹੈ ਬੜੀ ਖੁਲ੍ਹੀ ਜਿੱਥੇ ਇਕ ਵੇਲੇ ਦੋ ਕੁ ਸੌ ਜਾਨਵਰ (ਊਠ, ਘੋੜੇ, ਖੋਤੇ ਆਦਿ) ਅਤੇ ਇਕ ਸੌ ਬੰਦੇ ਸੁਖਾਲੇ ਹੀ ਟਿਕ ਸਕਦੇ ਹਨ। ਵਿਚਾਲੇ ਖੁਲ੍ਹਾਂ ਵੇਹੜਾ ਹੈ ਅਤੇ ਆਲੇ ਦੁਆਲੇ ਰਹਿਣ ਲਈ ਛੋਟੇ ਛੋਟੇ ਕਮਰੇ, ਜਿਨ੍ਹਾਂ ਦੇ ਮੂਹਰੇ ਵਰਾਂਡਾ ਹੈ। ਇਥੇ ਹਿਰਾਤ ਅਤੇ ਕਾਬੁਲ ਤੋਂ ਆਏ ਵਪਾਰੀਆਂ ਨਾਲ ਸਦਾ ਗਹਿਮਾ ਗਹਿਮ ਰਹਿੰਦੀ ਹੈ ਅਤੇ ਚਮਨ (ਪਾਕਿਸਤਾਨ) ਤੋਂ ਆਏ ਵਪਾਰੀ ਭੀ ਇਥੇ ਹੀ ਟਿਕਦੇ ਹਨ।

**੫. ਚਿਹਲ-ਜ਼ੀਨਾ——**

ਕੰਧਾਰ ਤੋਂ ਹਿਰਾਤ ਨੂੰ ਜਾ ਰਹੀ ਸੜਕ ਉੱਤੇ ਦੋ ਕੁ ਮੀਲ ਦੀ ਵਿੱਥ ਤੇ ਖੱਬੇ ਪਾਸੇ ਪ੍ਰਾਚੀਨ ਸ਼ਹਿਰ ਦੀ ਇਕ ਨਿਸ਼ਾਨੀ ਚਿਹਲ-ਜ਼ੀਨਾ (ਚਾਲੀ ਪਉੜੀਆਂ) ਹੈ। ਪਹਾੜੀ ਦੀ ਚੜ੍ਹਦੇ-ਉੱਤਰ ਦੀ ਆਖਰੀ ਗੁੱਠ ਤੇ ਇਕ ਚਟਾਨ ਨੂੰ ਕੱਟ ਕੇ ਪੌੜੀਆਂ ਬਣਾਈਆਂ ਹੋਈਆਂ ਹਨ ਅਤੇ ਧੁਰ ਉਪਰ ਅੰਦਰ ਨੂੰ ਖੁਦਾਈ ਕਰਕੇ ਫਾਰਸੀ ਵਿਚ ਇਕ ਲਿਖਤ ਉਕਰੀ ਹੋਈ ਹੈ ਜਿਸ ਵਿਚ ਬਾਬਰ ਬਾਦਸ਼ਾਹ ਦੇ ਵੇਲੇ ਤੋਂ ਸ਼ੁਰੂ ਕਰ ਕੇ ਹਿੰਦੁਸਤਾਨ ਵਿਚ ਮੁਗ਼ਲ ਰਾਜ ਦੀਆਂ ਮੱਲਾਂ ਮਾਰਾਂ ਦਾ ਜ਼ਿਕਰ ਹੈ। ਇਹ ਲਿਖਤ ਅਧੂਰੀ ਹੀ ਹੈ ਜਿਸ ਦਾ ਇਕ ਕਾਰਣ ਇਹ ਹੈ ਕਿ ਔਰੰਗਜ਼ੇਬ ਦੇ ਵੇਲੇ ਮੁਗ਼ਲਾਂ ਦਾ ਤਹਿਤ ਇਥੇ ਢਿੱਲਾ ਪੈ ਗਿਆ ਸੀ। ਇਹ ਲਿਖਤ ਇਤਿਹਾਸਕ ਤੌਰ ਤੇ ਬੜੀ ਮਹੱਤਤਾ ਵਾਲੀ ਹੈ।

**੬. ਜ਼ਿਆਰਤ ਮੀਰ ਵਈਸ—**

ਇਸੇ ਸੜਕੇ ਅਗੇ ਚਲਕੇ ਚਾਰ ਕੁ ਮੀਲ ਤੇ ਅਰਗੰਦਾਬ ਦਰਿਆ ਦੇ ਦੱਖਣ ਨੂੰ ਉਰਲੇ ਪਾਸੇ ਖੋਕਰਾਨ ਪਿੰਡ ਦੀ ਜੂਹ ਵਿਚ ਇਕ ਪਕੇ ਚੁਕੰਧੇ ਅੰਦਰ ਮੀਰ ਵਈਸ ਦਾ ਮਕਬਰਾ ਹੈ। ਮੀਰ ਵਈਸ ਅਫ਼ਗਾਨਿਸਤਾਨ ਦੇ ਵਡੇ ਨਾਮਦਾਰ ਬਜ਼ੁਰਗਾਂ ਵਿਚੋਂ ਹੈ। ਇਸ ਨੇ ਅਠ੍ਹਾਰਵੀਂ ਸਦੀ ਵਿਚ ਕੰਧਾਰ ਨੂੰ ਈਰਾਨੀਆਂ ਤੋਂ ਆਜ਼ਾਦ ਕਰਾ ਕੇ ਅਫ਼ਗਾਨਾਂ ਵਿਚ ਆਜ਼ਾਦੀ ਦੇ ਵਲਵਲੇ ਨੂੰ ਇਕ ਜ਼ੋਰਦਾਰ ਹਲੂਣਾ ਦਿਤਾ ਸੀ।

ਇਹ ਮਕਬਰਾ ਇਕ ਗੁੰਬਦ ਵਾਲੀ ਇਮਾਰਤ ਹੈ। ਅੰਦਰੋਂ ਚੂਨੇ ਗੱਚ ਚਿੱਟੀ ਹੈ। ਸੰਗ ਮਰਮਰ ਦਾ ਫ਼ਰਸ਼ ਲਗਾ ਹੋਇਆ ਹੈ। ਕਬਰ ਭੀ ਸੰਗਮਰਮਰ ਦੀ ਬਣੀ ਹੋਈ ਹੈ। ਇਸ ਦੇ ਉਤੇ ਪਸ਼ਤੋ ਵਿਚ ਲਿਖਤ ਹੈ ਜਿਸ ਦਾ ਫ਼ਾਰਸੀ ਵਿਚ ਉਲਥਾ ਕੀਤਾ ਹੋਇਆ ਹੈ। ਜਿਵੇਂ ਇਸ ਲਿਖਤ ਤੋਂ ਪਰਤੀਤ ਹੁੰਦਾ ਹੈ, ਇਸ ਕਬਰ ਦੀ ਨਵੇਂ ਸਿਰਿਓਂ ਮੁਰੰਮਤ ਸੰਨ ੧੩੫੧ ਹਿਜਰੀ (ਸੰਨ ਈਸਵੀ ੧੯੩੨)

ਵਿਚ ਮੌਜੂਦਾ ਬਾਦਸ਼ਾਹ ਜ਼ਾਹਰ ਸ਼ਾਹ ਦੇ ਪਿਤਾ ਬਾਦਸ਼ਾਹ ਮੁਹੰਮਦ ਨਾਦਰ ਸ਼ਾਹ ਦੇ ਵੇਲੇ ਮੁਹੰਮਦ ਗੁਲ ਖਾਨ ਦੇ ਰਾਹੀਂ ਹੋਈ ਸੀ। ਨਾਦਰ ਸ਼ਾਹ ਨੂੰ ਅਫ਼ਗਾਨ ਬਜ਼ੁਰਗਾਂ, ਸ਼ਹੀਦਾਂ ਅਤੇ ਦੇਸ਼-ਭਗਤਾਂ ਦੀਆਂ ਯਾਦਗਾਰਾਂ ਕਾਇਮ ਕਰਨ ਦੀ ਬੜੀ ਲਗਨ ਸੀ ਜਿਸ ਦੀ ਗਵਾਹੀ ਸ਼ਹਿਰ ਕਾਬੁਲ ਅਤੇ ਹੋਰ ਥਾਈਂ ਕਾਇਮ ਕੀਤੀਆਂ ਯਾਦ-ਗਾਰਾਂ ਤੋਂ ਮਿਲਦੀ ਹੈ। ਇਸ ਜ਼ਿਆਰਤ-ਗਾਹ ਦੀ ਨਵੀਂ ਇਮਾਰਤ ਭੀ ਅਹਿਮਦ ਸ਼ਾਹ ਬਾਦਸ਼ਾਹ ਦੀ ਜ਼ਿਆਦਤ-ਗਾਹ ਦੇ ਨਮੂਨੇ ਉੱਤੇ ਉਨ੍ਹਾਂ ਹੀ ਬਣਵਾਈ ਸੀ।

ਪਤਾ ਨਹੀਂ ਕਿਉਂ, ਪਰ ਇਹ ਜ਼ਿਆਰਤ-ਗਾਹ ਹਾਲ ਤਕ ਮੁਕੰਮਲ ਨਹੀਂ ਹੋਈ। ਖਿੜਕੀਆਂ ਆਦਿ ਨੂੰ ਰੰਗ ਹੋਣ ਵਾਲਾ ਹੈ। ਚੁਕੰਧੇ ਦੇ ਅੰਦਰ ਸ਼ਹਿਤੂਤਾਂ, ਅੰਗੂਰਾਂ ਤੇ ਅਨਾਰਾਂ ਦਾ ਬਾਗ ਹੈ ਪਰ ਹਾਲਤ ਕੁਝ ਚੰਗੀ ਨਹੀਂ। ਪਾਣੀ ਦੇ ਘਾਟੇ ਕਰਕੇ ਬਾਗ਼ ਸੁਕ ਰਿਹਾ ਹੈ। ਨਾਲ ਹੀ ਪਾਣੀ ਦੀ ਇਕ ਕਸੀ ਵਗਦੀ ਜ਼ਰੂਰ ਹੈ, ਪਰ ਬਾਗ਼ ਨੂੰ ਪਾਣੀ ਨਹੀਂ ਦਿਤਾ ਜਾ ਰਿਹਾ। ਸ਼ਾਇਦ ਮੁਤਵੱਲੀ ਦੀ ਸੁਸਤੀ ਹੋਵੇ। ਮੈਂ ਇਹ ਜ਼ਿਆਰਤ-ਗਾਹ ੫ ਸਤੰਬਰ ੧੯੫੨ ਨੂੰ ਵੇਖੀ ਸੀ।

ਕੰਧਾਰ ਤੋਂ ਉੱਤਰ ਲਹਿੰਦੇ ਵਲ ਪਹਾੜੀ ਵਿਚ ਬਾਬਾ ਵਲੀ ਦੀ ਜ਼ਿਆਰਤ-ਗਾਹ ਹੈ ਪਰ ਸਮਾਂ ਨਾ ਹੋਣ ਕਰਕੇ ਮੈਂ ਉਥੇ ਜਾ ਨਹੀਂ ਸੀ ਸਕਿਆ।

ਕੰਧਾਰ ਵਿਚ ਆਮ ਆਬਾਦੀ ਮੁਸਲਮਾਨਾਂ ਦੀ ਹੈ। ਕੋਈ ਢਾਈ ਕੁ ਹਜ਼ਾਰ ਦੇ ਲਗ ਭਗ ਹਿੰਦੂ ਸਿੱਖ ਹਨ ਜੋ ਸਿਖ ਜਾਂ ਸੇਵਕ ਕਹਿਲਾਉਂਦੇ ਹਨ। ਕੇਸਾਧਾਰੀ ਸਿਖ ਸਦੀਂਦੇ ਹਨ ਅਤੇ ਸਹਿਜ-ਧਾਰੀ ਸੇਵਕ। ਸਿਖ ਸੇਵਕਾਂ ਵਿਚ ਕੋਈ ਬਹੁਤਾ ਭਾਈਚਾਰਕ ਫਰਕ ਨਹੀਂ ਹੈ। ਸਭ ਦਸੌਰੀ ਵਪਾਰ ਜਾਂ ਦੁਕਾਨਦਾਰੀ ਕਰਦੇ ਹਨ। ਕੁਝ ਹਕੀਮ ਭੀ ਹਨ। ਦਰਜ਼ੀ ਤੇ ਤਰਖਾਣ ਕੋਈ ਨਹੀਂ। ਜ਼ਨਾਨੀਆਂ ਵਿਚ ਪਰਦੇ ਦਾ ਆਮ ਰਿਵਾਜ ਹੈ। ਇਹ ਇਨ੍ਹਾਂ ਦਾ ਕੌਮੀ ਰਿਵਾਜ ਹੈ।

ਮੁਸਲਮਾਨਾਂ ਵਿਚ ਬੁਢੀਆਂ ਜ਼ਨਾਨੀਆਂ ਚਾਦਰ ਦਾ ਪਰਦਾ ਕਰਦੀਆਂ ਅਤੇ ਜਵਾਨ ਬੁਰਕਾ ਪਹਿਨਦੀਆਂ ਹਨ। ਹਿੰਦੂ ਸਿਖ ਜ਼ਨਾਨੀਆਂ ਛੋਟੀਆਂ ਵਡੀਆਂ ਸਭ ਚਾਦਰ ਦਾ ਹੀ ਪਰਦਾ ਕਰਦੀਆਂ ਹਨ।

ਇਥੇ ਦੋ ਕਾਲਜ ਹਨ, ਅਹਿਮਦ ਸ਼ਾਹ ਬਾਬਾ ਕਾਲਜ ਅਤੇ ਮੀਰ ਵਈਸ ਕਾਲਜ, ਜਿਥੇ ਕਿ ਵਿਦਿਆ ਮੁਫ਼ਤ ਹੈ, ਕਿਤਾਬਾਂ ਕਾਗਜ਼ ਭੀ ਸਰਕਾਰ ਦਿੰਦੀ ਹੈ, ਤੇ ਕਪੜੇ ਭੀ, ਇਕ ਸੂਟ ਗਰਮੀਆਂ ਨੂੰ ਅਤੇ ਇਕ ਸਰਦੀਆਂ ਨੂੰ। ਗ਼ਰੀਬ ਵਿਦਿਆਰਥੀਆਂ ਨੂੰ ਵਜ਼ੀਫ਼ੇ ਦਿਤੇ ਜਾਂਦੇ ਹਨ ਅਤੇ ਰੋਟੀ ਮੁਫ਼ਤ।

ਹਿੰਦੂ ਸਿਖ ਮੁੰਡੇ ਸਰਕਾਰੀ ਸਕੂਲਾਂ ਕਾਲਜਾਂ ਵਿਚ ਘਟ ਹੀ ਜਾਂਦੇ ਹਨ। ਉਨ੍ਹਾਂ ਇਕ ਆਪਣਾ ਪ੍ਰਾਇਮਰੀ ਸਕੂਲ ਖੋਲ੍ਹਿਆ ਹੋਇਆ ਹੈ ਜਿਸ ਦੀ ਹਾਲਤ ਕੁਝ ਚੰਗੀ ਨਹੀਂ। ਇਨ੍ਹਾਂ ਦੇ ਮੁੰਡੇ ਹਾਈ ਸਕੂਲਾਂ ਵਿਚ ਨਹੀਂ ਜਾਂਦੇ ਤਾਂ ਕਿ ਉਹ ਉਚੀ ਵਿਦਿਆ ਪਰਾਪਤ ਕਰਨ ਪਰ ਸਰਕਾਰ ਵਲੋਂ ਹੋਰ ਉਚੇਰੀ ਵਿਦਿਆ ਲਈ ਬਾਹਰਲੇ ਦੇਸਾਂ ਵਿਚ ਨਾਂ ਭੇਜ ਦਿਤੇ ਜਾਣ। ਇਨ੍ਹਾਂ ਦੀ ਇਸ ਅਣਗਿਹਲੀ ਦਾ ਨਤੀਜਾ ਇਹ ਹੈ ਕਿ ਵਿਦਿਆ ਵਿਚ ਇਹ ਮੁਸਲਮਾਨਾਂ ਨਾਲੋਂ ਪਿਛੇ ਹਨ ਅਤੇ ਸਰਕਾਰੇ ਦਰਬਾਰੇ ਇਨ੍ਹਾਂ ਦੀ ਬਹੁਤੇ ਪੁਛ ਪਰਤੀਤ ਨਹੀਂ। ਇਸ ਵਿਚ ਸਰਕਾਰ ਦਾ ਦੋਸ਼ ਨਹੀਂ, ਇਨ੍ਹਾਂ ਦਾ ਆਪਣਾ ਹੈ।

ਕੰਧਾਰ ਵਿਚ ਕੁਝ ਹਿੰਦੂ ਮੰਦਰ ਵੀ ਹਨ ਜਿਨ੍ਹਾਂ ਵਿਚੋਂ ਦੇਵੀ ਦਾ ਮੰਦਰ ਕਾਫੀ ਪ੍ਰਸਿੱਧ ਹੈ। ਪੰਜ ਗੁਰਦੁਆਰੇ ਹਨ ਜਿਨ੍ਹਾਂ ਨੂੰ ਧਰਮ-ਸਾਲਾ ਕਹਿੰਦੇ ਹਨ। ਮੈਂ ੪ ਸਤੰਬਰ ਨੂੰ ਇਨ੍ਹਾਂ ਦੇ ਦਰਸ਼ਨ ਕੀਤੇ।

**੧. ਧਰਮਸਾਲਾ ਸ੍ਰੀ ਗੁਰੂ ਨਾਨਕ ਜੀ––**

ਕਾਬਲੀ ਬਜ਼ਾਰ ਵਿਚ ਇਹ ਧਰਮਸਾਲਾ ਬਾਬਾ ਜਸਪਤ ਜੀ ਦੀ ਅਸਥਾਪਤ ਕੀਤੀ ਦਸੀ ਜਾਂਦੀ ਹੈ। ਇਹ ਊਨੇ ਵਾਲੇ ਬਾਬਾ ਸਾਹਿਬ ਸਿੰਘ ਜੀ ਬੇਦੀ ਦੇ ਖਾਨਦਾਨ ਵਿਚੋਂ ਸਨ। ਇਨ੍ਹਾਂ ਦੀ ਪਰੰਪਰਾ ਪੀੜ੍ਹੀ ਇਸ ਤਰ੍ਹਾਂ ਦਸੀ ਜਾਂਦੀ ਹੈ:–

੧. ਬਾਬਾ ਜਸਪਤ ਜੀ

੨. ਬਾਬਾ ਸੰਗਤ ਬਖਸ਼

੩. ਬਾਬਾ ਦੇਵੀ ਚੰਦ

੪. ਬਾਬਾ ਈਸ਼ਰ ਦਾਸ

੫. ਬਾਬਾ ਹਰੀ ਚੰਦ

੬. ਬਾਬਾ ਜਗਦੀਸ। ਇਹ ਅਜ ਕਲ ਮੌਜੂਦ ਹਨ।

ਬਾਬਾ ਜਗਦੀਸ ਜੀ ਨੇ ਮੈਨੂੰ ਦਸਿਆ ਕਿ ਉਹ ਡੇਰਾ ਬਾਬਾ ਨਾਨਕ ਦੇ ਸਾਹਿਬਜ਼ਾਦਿਆਂ ਵਿਚੋਂ ਹਨ ਤੇ ਇਨ੍ਹਾਂ ਦੀ ਪੀੜ੍ਹੀ ਬਾਬਾ ਸਾਹਿਬ ਸਿੰਘ ਜੀ ਨਾਲ ਮਿਲਦੀ ਹੈ।

**੨. ਸੁਥਰਿਆਂ ਦੀ ਧਰਮਸਾਲਾ**, ਸ਼ਿਕਾਰਪੁਰੀ ਬਾਜ਼ਾਰ ਵਿਚ ਹੈ।

ਇਹ ਧਰਮਸਾਲਾ ਬਾਬਾ ਹਰੀ ਸ਼ਾਹ ਦੀ ਧਰਮਸਾਲਾ ਕਰਕੇ ਭੀ ਪ੍ਰਸਿਧ ਹੈ ਅਤੇ ਇਸਦੇ ਪਰਬੰਧਕ ਬਾਬਾ ਹਰੀ ਸ਼ਾਹ ਹਨ। ਇਥੇ ਪਹਿਲੋਂ ਪਹਿਲ ਬਾਬਾ ਕੰਗਾਲ ਸ਼ਾਹ ਆਏ ਦੱਸੀਂਦੇ ਹਨ। ਇਨ੍ਹਾਂ ਦੀ ਪੀੜ੍ਹੀ ਇਸ ਤਰ੍ਹਾਂ ਹੈ :-

੧—ਬਾਬਾ ਕੰਗਾਲ ਸ਼ਾਹ

੨—ਬਾਬਾ ਆਤਮ ਸ਼ਾਹ

੩—ਬਾਬਾ ਪਰਤਾਪ ਸ਼ਾਹ

੪—ਬਾਬਾ ਪੂਰਨ ਸ਼ਾਹ

੫—ਬਾਬਾ ਸੰਪੂਰਨ ਸ਼ਾਹ

੬—ਬਾਬਾ ਅਕੱਥ ਸ਼ਾਹ

੭—ਬਾਬਾ ਸੰਤ ਸ਼ਾਹ

੮—ਬਾਬਾ ਹਰੀ ਸ਼ਾਹ, ਜੋ ਅਜ ਕਲ ਮੌਜੂਦ ਹਨ।

ਬਾਹਾ ਹਰੀ ਸ਼ਾਹ ਨੇ ਦਸਿਆ ਕਿ ਬਾਬਾ ਆਤਮ ਸ਼ਾਹ ਹਿੰਦੁਸਤਾਨ ਸਮਾਏ ਸਨ, ਇਸ ਲਈ ਉਨ੍ਹਾਂ ਦੀ ਸਮਾਧ ਇਥੇ ਨਹੀਂ ਹੈ। ਬਾਕੀ ਸਾਹਿਆਂ ਦੀਆਂ ਸਮਾਧਾਂ ਇਥੇ ਹਨ ਜਿਨ੍ਹਾਂ ਦੇ ਧਰਮਸਾਲਾ

ਵਿਚ ਇਕ ਗੁਠੇ ਨਿਸ਼ਾਨ ਹੀ ਬਣੇ ਹੋਏ ਹਨ, ਕੋਈ ਹੋਰ ਚੀਜ਼ ਨਹੀਂ ਹੈ।

ਬਾਬਾ ਹਰੀ ਸ਼ਾਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਵੇਰੇ ਕਥਾ ਕਰਦੇ ਹਨ ਤੇ ਕਾਫੀ ਸੰਗਤ ਜੁੜਦੀ ਹੈ।

ਇਥੇ ਗੁਰੂ ਗ੍ਰੰਥ ਸਾਹਿਬ ਦੀ ਇਕ ਲਿਖਤੀ ਬੀੜ ਹੈ ਜੋ ਭਾਈ ਬੰਨੋਵਾਲੀ ਬੀੜ ਦਾ ਉਤਾਰਾ ਹੈ।

**੩. ਵੱਡੀ ਧਰਮਸਾਲਾ**, ਸ਼ਿਕਾਰਪੁਰੀ ਬਜ਼ਾਰ ਵਿਚ:-

ਇਹ ਬਾਬਾ ਸਿਰੀ ਚੰਦ ਜੀ ਦੀ ਧਰਮਸਾਲਾ ਕਰਕੇ ਭੀ ਪ੍ਰਸਿਧ ਹੈ। ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੁਰਾਤਨ ਲਿਖਤੀ ਬੀੜ ਹੈ, ਜੋ ਸੰਮਤ ੧੭੨੫ ਅਹਾੜ ਸੁਦੀ ੫, ਸੰਨ ੧੬੬੮ ਈਸਵੀ, ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਸਮੇਂ ਦੀ ਲਿਖੀ ਹੋਈ ਹੈ। ਇਸ ਦੇ ਪੱਤਰਿਆਂ ਦੇ ਅੰਕ ਖੱਬੇ ਹਥ ਦੇ ਪੰਨਿਆਂ ਪੁਰ ਲਗੇ ਹੋਏ ਹਨ ਅਰਥਾਤ ਸਾਹਮਣੇ ਖੁਲ੍ਹੇ ਹੋਏ ਦੋ ਪੰਨਿਆਂ ਵਿਚੋਂ ਖੱਬੇ ਹਥ ਦੇ ਪੱਤਰੇ ਦੇ ਪੰਨੇ ਉਪਰ ਅੰਗ ਲਿਖਿਆ ਹੋਇਆ ਹੈ। ਇਸ ਦਾ ਸਾਈਜ਼ ਲੰਬਾਈ ਵਜੋਂ ਹੈ।

ਅੰਕ ੫੦੦ (ਜੋ ਖੱਬੇ ਪਾਸੇ ਹੈ) ਪਰ ਗ੍ਰੰਥ ਸਾਹਿਬ ਸੰਪੂਰਨ ਹੈ ਅਤੇ ਅੰਤ ਵਿਚ ਇਹ ਲਿਖਤ ਹੈ:-

ਗਿਰੰਥ ਸਭੁ ਸੰਪੂਰਨ ਲਿਖਿਆ ਗੁਰ ਪ੍ਰਸਾਦ ਵਾਹੁ ਵਾਹੁ ਵਾਹੁ ਵਾਹੁ ਵਾਹੁ।

ਇਸ ਤੋਂ ਅਗਲੇ ਪੰਨੇ ਤੇ (ਜਿਸ ਦੇ ਪਿਛਲੇ ਪਾਸੇ ੫੦੧ ਅੰਕ ਹੈ), ਸਲੋਕ ਮਹਲਾ ੯-ਜਿਤ ਦਰ ਲਖ ਮੁਹੰਮਦਾ-ਹੈ, 'ਬਾਇ ਆਤਸ ਆਬ...' ੫੦੧ ਵਾਲੇ ਪੰਨੇ ਪਰ ਖਤਮ ਹੈ।

ਰਤਨ ਮਾਲਾ ਮਹਲਾ ਪਹਿਲਾ ੧ ਅਗਲੇ ਪੰਨੇ ਪਰ ਹੈ (ਇਸ ਦੇ ਪਿਛਲੇ ਪਾਸੇ ਅੰਕ ੫੦੨ ਹੈ) ਫੇਰ 'ਹਕੀਕਤ ਰਾਹ ਮੁਕਾਮ ਰਾਜੇ ਸ਼ਿਵ ਨਾਭ ਕੀ' ਹੈ। ਪਿਛਲੇ ਪਾਸੇ ੫੦੩ ਅੰਕ ਵਾਲੇ ਪੰਨੇ ਪਰ ਰਾਗ ਮਾਲਾ ਹੈ ਤੇ ਹੇਠਾਂ 'ਸਿਆਹੀ ਕੀ ਬਿਧਿ' ਲਿਖੀ ਹੋਈ ਹੈ।

ਇਸ ਤੋਂ ਅਗਲੇ ਪੰਨੇ ਪਰ ਰਾਗ ਗਉੜੀ ਸ਼ਬਦ ਮਹਲਾ ੯ 'ਸਾਧੋ ਮਨ ਕਾ ਮਾਨ ਤਿਆਗਉ' ਹੈ। ਪਿਛਲੇ ਪਾਸੇ ੫੦੪ ਅੰਕ ਵਾਲੇ ਪੰਨੇ ਪਰ ਰਾਗ ਸੋਰਠ ਮਹਲਾ ਨਾਵਾਂ ੯ 'ਰੇ ਮਨ ਰਾਮ ਸਿਉ ਕਰਿ ਪ੍ਰੀਤ' ਹੈ। ੫੦੫ ਅੰਕ ਪਰ ਰਾਗ ਤਿਲੰਗ ਕਾਫੀ ਮਹਲਾ ਨਾਵਾਂ ੯ 'ਚੇਤਨਾ ਹੈ ਤਉ ਚੇਤਿ ਲੈ ਨਿਸ ਦਿਨ' ਹੈ। ਇਸ ਤੋਂ ਬਾਦ ਨਾਵੇਂ ਮਹਲੇ ਦੇ ਹੋਰ ਰਾਗਾਂ ਦੇ ਸ਼ਬਦ ਹਨ।

ਸੱਜੇ ਹਥ ਦੇ ਪੰਨੇ ਦੇ ਪਿਛਲੇ ਪਾਸੇ ੫੦੮ ਅੰਕ ਹੈਂ, ਪੰਜਵੀਂ ਸਤਰ ਤੋਂ ਸਲੋਕ ਮਹਲਾ ਨਾਵਾਂ ੯ ਸ਼ੁਰੂ ਹੁੰਦੇ ਹਨ। ਇਹ ਅਗਲੇ ਪੱਤਰੇ ਪਰ ਜਿਸ ਦੇ ਪਿਛਲੇ ਪਾਸੇ ਅੰਕ ੫੦੯ ਹੋਣਾ ਚਾਹੀਦਾ ਹੈ, ਪਰ ਲਿਖਿਆ ਹੋਇਆ ਨਹੀਂ ਚੌਥੀ ਸਤਰ ਪਰ ਖਤਮ ਹੁੰਦੇ ਹਨ। ਇਸ ਤੋਂ ਬਾਦ ਕੋਈ ਲਿਖਤ ਨਹੀਂ ਹੈ।

ਇਸ ਬੀੜ ਵਿਚ ਗੁਰੂ ਸਾਹਿਬਾਨਾਂ ਦੇ ਜੋਤੀ ਜੋਤ ਸਮਾਉਣ ਦੀਆਂ ਥਿਤਾਂ ਇਸ ਪਰਕਾਰ ਦਿਤੀਆਂ ਹਨ—

| | | |
|---|---|---|
| ੧—ਗੁਰੂ ਨਾਨਕ | ਸੰਮਤ ੧੫੯੬ | ਅਸੂ ਵਦੀ ੧੦ |
| ੨—ਗੁਰੂ ਅੰਗਦ | ੧੬੦੯ | ਚੇਤ ਸੁਦੀ ੪ |
| ੩—ਗੁਰੂ ਅਮਰਦਾਸ | ੧੬੩੧ | ਭਾਦੋਂ ਸੁਦੀ ੧੫ |
| ੪—ਗੁਰੂ ਰਾਮਦਾਸ | ੧੬੩੮ | ਭਾਦੋਂ ਸੁਦੀ ੩ |
| ੫—ਗੁਰੂ ਅਰਜਨ ਮਲ | ੧੬੬੩ | ਜੇਠ ਸੁਦੀ ੪ |
| ੬—ਗੁਰੂ ਹਰਿ ਗੋਵਿੰਦ | ੧੭੦੧ | ਚੇਤ ਸੁਦੀ ੫ |
| ੭—ਗੁਰੂ ਹਰਿ ਰਾਏ | ੧੭੧੮ | ਕਤਕ ਵਦੀ ੯ |
| ੮—ਗੁਰੂ ਹਰਿ ਕਰਿਸ਼ਨ | ੧੭੨੧ | ਚੇਤ ਸੁਦੀ ੧੪ |
| ੯—ਗੁਰੂ ਤੇਗ਼ ਬਹਾਦੁਰ | ੧੭੩੨ | ਮੱਘਰ ਸੁਦੀ ੫ |

**੪. ਛੋਟੀ ਧਰਮਸਾਲਾ**, ਸ਼ਿਕਾਰਪੁਰੀ ਬਾਜ਼ਾਰ—

ਇਹ ਧਰਮਸਾਲਾ ਕਦ ਕਾਇਮ ਹੋਈ ਤੇ ਇਸ ਦੇ ਪਹਿਲੇ

ਮੋਢੀ ਕੌਣ ਸਨ, ਇਹ ਪਤਾ ਨਹੀਂ ਲਗ ਸਕਿਆ। ਬਾਬਾ ਹਰਨਾਮ ਦਾਸ ਨੂੰ ਜੋ ਅਜ ਕਲ ਪ੍ਰਬੰਧਕ ਹਨ ਜਿਤਨਾ ਕੁਝ ਪਿੱਛਾ ਯਾਦ ਸੀ, ਉਹ ਇਹ ਹੈ–

| | |
|---|---|
| ੧. ਸ਼ਾਹ | ੪. ਖੁਸ਼ਹਾਲ ਦਾਸ |
| ੨. ਸਨਪਤ | ੫. ਭਗਤ ਬਾਵਰ |
| ੩. ਟਹਿਲ ਦਾਸ | ੬. ਹਰਨਾਮ ਦਾਸ (ਜੋ ਅਜ ਕਲ ਹਨ) |

ਬਾਵਾ ਹਰਨਾਮ ਦਾਸ ਨੂੰ ਇਤਨਾ ਹੀ ਯਾਦ ਹੈ ਕਿ ਇਹ ਧਰਮਸਾਲਾ ਅਮੀਰ ਅਬਦੁਲ ਰਹਿਮਾਨ ਖਾਨ ਤੋਂ ਭੀ ਪਹਿਲਾਂ ਦੀ ਹੈ। ਅਮੀਰ ਅਬਦੁਲ ਰਹਿਮਾਨ ਸੰਨ ੧੮੮੦ ਈਸਵੀ ਵਿਚ ਤਖਤ ਤੇ ਬੈਠੇ ਸਨ। ਇਸ ਹਿਸਾਬ ਨਾਲ ਇਹ ੭੨ ਸਾਲ ਤੋਂ ਪੁਰਾਣੀ ਬਣਦੀ ਹੈ।

ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਲਿਖਤੀ ਬੀੜਾਂ ਹਨ।

੫. **ਮਸੰਦਾਂ ਦੀ ਧਰਮਸਾਲਾ**, ਕਾਬੁਲੀ ਦਰਵਾਜ਼ਾ।

ਇਸ ਦਾ ਪ੍ਰਬੰਧਕ ਭਾਈ ਮੋਹਨ ਹੈ ਜਿਸ ਦੇ ਭਾਈ ਦਾ ਨਾਉਂ ਹਰੀ ਰਾਮ ਹੈ।

ਇਸ ਧਰਮਸਲਾ ਵਿਚ ਕੋਈ ਆਦਮੀ ਮੌਜੂਦ ਨਹੀਂ ਸੀ ਜਿਸ ਪਾਸੋਂ ਕੁਝ ਵਾਕਫੀ ਮਿਲ ਸਕਦੀ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭੀ ਨਹੀਂ ਸੀ। ਇਕ ਕਮਰੇ ਵਿਚ ਦੋ ਨਾਈ ਬੈਠੇ ਸਨ ਜੋ ਹਿੰਦੁਸਤਾਨ ਤੋਂ ਕਮਾਈ ਲਈ ਇਥੇ ਆਉਂਦੇ ਹਨ ਤੇ ਕੁਝ ਚਿਰ ਰਹਿ ਕੇ ਚਲੇ ਜਾਂਦੇ ਹਨ।

ਕੰਧਾਰ ਦੇ ਸਿਖ ਸੇਵਕਾਂ ਵਿਚ ਕੋਈ ਖਾਸ ਪਰਸਿਧੀ ਵਾਲਾ ਮਨੁਖ ਨਹੀਂ ਹੈ। ਵਪਾਰੀ ਲੋਕ ਹਨ ਜੋ ਆਪਣੇ ਧੰਦਿਆਂ ਵਿਚ ਹੀ ਰੁੱਝੇ ਰਹਿੰਦੇ ਹਨ। ਧਾਰਮਕ, ਭਾਈਚਾਰਕ ਯਾ ਰਾਜਸੀ ਕੰਮਾਂ ਵਿਚ ਖਾਸ ਦਿਲਚਸਪੀ ਯਾ ਉੱਘਾ ਹਿੱਸਾ ਲੈਣ ਵਾਲਾ ਬੰਦਾ ਮੈਨੂੰ ਕੋਈ ਨਜ਼ਰ ਨਹੀਂ ਪਿਆ।

ਇਹ ਸ਼ਹਿਰ ਪਖਤੂਨਿਸਤਾਨ ਲਹਿਰ ਦਾ ਇਕ ਉੱਘਾ ਅੱਡਾ

ਹੈ । ੩ ਸਤੰਬਰ ਦੀ ਸ਼ਾਮ ਨੂੰ ਪਖਤੂਨਿਸਤਾਨ ਦਿਨ ਮਨਾਉਣ ਲਈ ਆਏ ਹੋਏ ਕਬਾਇਲੀ ਅਤੇ ਹੋਰ ਪਠਾਣਾਂ ਦਾ ਇਕੱਠ, ਉਨ੍ਹਾਂ ਦੇ ਚੇਹਰੇ ਮੋਹਰੇ ਤੋਂ ਪਰਗਟ ਹੋ ਰਹੇ ਜਜ਼ਬਾਤ, ਉਨ੍ਹਾਂ ਦੇ ਜੋਸ਼ ਅਤੇ ਉਨ੍ਹਾਂ ਦੇ ਜਲਸੇ ਵਿਚ ਹੋਈਆਂ ਲੀਡਰਾਂ ਦੀਆਂ ਤਕਰੀਰਾਂ ਤੋਂ ਜੋ ਅੰਦਾਜ਼ਾ ਇਕ ਤਿਰਿਆਕਲ ਲਾ ਸਕਦਾ ਸੀ ਉਸ ਦੇ ਆਧਾਰ ਤੇ ਮੈਂ ਕਹਿ ਸਕਦਾ ਹਾਂ ਕਿ ਜੇ ਇਹ ਹੀ ਤੋਰ ਜਾਰੀ ਰਹੀ ਤਾਂ ਪਖਤੂਨਿਸਤਾਨ ਬਣਨ ਨੂੰ ਰੋਕਿਆ ਨਹੀਂ ਜਾ ਸਕਦਾ, ਥੋੜੀ ਬਹੁਤੀ ਦੇਰ ਭਾਵੇਂ ਹੋ ਜਾਵੇ । ਇਸ ਲਹਿਰ ਵਿਚ ਹਰ ਫਿਰਕੇ, ਹਰ ਕਬੀਲੇ ਤੇ ਹਰ ਧਰਮ ਵਾਲੇ ਪਠਾਣ, ਭਾਵੇਂ ਉਹ ਮੁਸਲਮਾਨ ਹਨ ਜਾਂ ਸਿਖ ਸੇਵਕ, ਇਕ-ਮਨ ਤੇ ਇਕ-ਮੁੱਠ ਹਨ ।

## ਗ਼ਜ਼ਨੀ

ਕੰਧਾਰ ਤੋਂ ਕਾਬੁਲ ਦੀ ਸੜਕ ਪਰ ਕਲਾਤਿ ਗਲਜ਼ਈ, ਸ਼ਾਹ ਜੂਈ ਤੇ ਮੁਕਰ ਛੋਟੇ ਛੋਟੇ ਕੱਚੇ ਕਸਬੇ ਹਨ । ਨਵੀਆਂ ਬਣੀਆਂ ਸਰਕਾਰੀ ਇਮਾਰਤਾਂ ਤੋਂ ਬਿਨਾਂ ਸ਼ਾਇਦ ਹੀ ਇਥੇ ਕੋਈ ਪੱਕਾ ਮਕਾਨ ਹੋਵੇ । ਇੱਟਾਂ ਦੇ ਪੱਕੇ ਮਕਾਨ ਬਨਾਉਣ ਦਾ ਇਸ ਦੇਸ ਵਿਚ ਰਿਵਾਜ ਬਹੁਤ ਹੀ ਘੱਟ ਹੈ । ਹਿੰਦੁਸਤਾਨ ਦੀ ਤਰ੍ਹਾਂ ਇੱਟਾਂ ਦੇ ਭੱਠੇ ਇਥੇ ਨਹੀਂ ਹਨ । ਕਿਧਰੇ ਕਿਧਰੇ ਟਾਵੇਂ ਟਾਵੇਂ ਆਵੇ ਹੀ ਹਨ । ਹਿੰਦੂ ਸਿਖ ਦੁਕਾਨਦਾਰ ਭੀ ਇਨ੍ਹੀਂ ਥਾਵੀਂ ਘਟ ਹੀ ਹਨ ਤੇ ਉਹ ਭੀ ਬਹੁਤੇ ਉਘੇ ਨਹੀਂ । ਵਪਾਰ ਲਈ ਭੀ ਇਨ੍ਹਾਂ ਵਿਚੋਂ ਕਿਸੇ ਦੀ ਬਹੁਤੀ ਪਰਸਿੱਧੀ ਨਹੀਂ ਹੈ ।

ਕੇਵਲ ਗਜ਼ਨੀ ਹੀ ਕੰਧਾਰ ਤੋਂ ਕਾਬਲ ਦੀ ਸੜਕ ਉਤੇ ਇਕ ਉਘਾ ਸ਼ਹਿਰ ਤੇ ਪਰਸਿਧ ਇਤਿਹਾਸਕ ਅਸਥਾਨ ਹੈ । ਇਹ ਕੰਧਾਰ ਤੋਂ ੨੨੫ ਮੀਲ ਤੇ ਕਾਬਲ ਤੋਂ ੯੦ ਮੀਲ ਹੈ । ਇਹ ਸ਼ਹਿਰ ਕਦ ਆਬਾਦ ਇਆ ਤੇ ਕਿਸ ਨੇ ਕੀਤਾ, ਇਹ ਵਾਕਫ਼ੀ ਅਲੋਪ ਹੋ ਚੁਕੀ ਹੈ । ਐਨਸਾਈਕਲੋਪੀਡੀਆ ਔਫ ਇਸਲਾਮ ਦੇ ਅਨੁਸਾਰ ਇਹ

ਹਿਊਨਸਾਂਗ ਦੇ ਸ਼ਹਿਰ ਹੋ-ਜੀ-ਨਾ ਨਾਲ ਠੀਕ ਮੇਲ ਖਾਂਦਾ ਹੈ। ਇਸ ਦੀ ਸਭ ਤੋਂ ਜ਼ਿਆਦਾ ਮਸ਼ਹੂਰੀ ਗਜ਼ਨਵੀ ਬਾਦਸ਼ਾਹਾਂ ਵੇਲੇ ਹੋਈ ਸੀ। ਇਨ੍ਹਾਂ ਵਿਚੋਂ ਹੀ ਮਹਿਮੂਦ ਨੇ ਹਿੰਦੁਸਤਾਨ ਉੱਤੇ ਬਾਰ੍ਹਾਂ ਹੱਲੇ ਕੀਤੇ ਸਨ, ਸੋਮਨਾਥ ਦੇ ਬੁਤ ਤੋੜੇ ਅਤੇ ਓਥੋਂ ਦੀ ਲੁੱਟੀ ਦੌਲਤ ਨਾਲ ਇਸ ਸ਼ਹਿਰ ਨੂੰ ਵਸਾਇਆ ਤੇ ਸ਼ਿੰਗਾਰਿਆ ਸੀ ਪਰ ਅੰਤ ਸਮੇਂ ਨੇ ਇਸ ਨੂੰ ਉਜਾੜ ਦਿੱਤਾ ਅਤੇ ਇਸ ਦੀ ਸਾਰੀ ਸ਼ਾਨ ਖੇਹ ਵਿਚ ਰਲਾ ਦਿੱਤੀ ਹੈ। ਹੁਣ ਇਹ ਇਕ ਮਾਮੂਲੀ ਛੋਟਾ ਜਿਹਾ ਕੱਚਾ ਕਸਬਾ ਹੈ ਜੋ ਇਕ ਵਖਰੇ ਪਹਾੜੀ ਟਿੱਬੇ ਉਤੇ ਵਸਦਾ ਹੈ। ਇਸ ਦੇ ਆਲੇ ਦੁਆਲੇ ੳੱਚੀ ਕੰਧ ਹੈ ਜੋ ਲਗ ਭਗ ਚੌਰਸ ਹੈ ਤੇ ਇਸ ਕੰਧ ਦੀ ਕੁਲ ਲੰਬਾਈ ਚਾਰੇ ਪਾਸੇ ਰਲਾ ਕੇ ਡੇਡ ਮੀਲ ਹੈ। ਸ਼ਹਿਰ ਦੇ ਵਿਚਕਾਰ ਇਕ ਛੋਟਾ ਜਿਹਾ ਕਿਲਾ ਹੈ। ਇਸ ਦੇ ਬਜ਼ਾਰ ਤੇ ਗਲੀਆਂ ਤੰਗ ਤੇ ਗੰਦੀਆਂ ਹਨ ਅਤੇ ਥਾਉਂ ਥਾਈਂ ਖੋਲੇ ਪਏ ਹਨ। ਸ਼ਹਿਰ ਦੇ ਬਾਹਰ ਸਰਕਾਰੀ ਹੋਟਲ ਤੇ ਹੋਰ ਇਮਾਰਤਾਂ ਹਨ ਜੋ ਕੁਝ ਚੰਗੀਆਂ ਹਨ, ਪਰ ਸੜਕਾਂ ਚੰਗੀਆਂ ਨਾ ਹੋਣ ਕਰਕੇ ਧੂੜ ਉਡਦੀ ਹੈ। ਆਲੇ ਦੁਆਲੇ ਕੁਝ ਫਲਦਾਰ ਬਾਗ ਹਨ ਜਿਨ੍ਹਾਂ ਨੇ ਇਸ ਦੀ ਕੁਝ ਕੁ ਛਬ ਬਣਾਈ ਹੋਈ ਹੈ।

ਵਸੋਂ ਬਹੁਤੀ ਮੁਸਲਮਾਨੀ ਹੈ। ੫੦—੬੦ ਘਰ ਸਿਖ ਸੇਵਕਾਂ ਦੇ ਹਨ, ਜਿਨ੍ਹਾਂ ਦੀ ਤਿੰਨ ਕੁ ਸੌ ਦੇ ਲਗ ਭਗ ਅਬਾਦੀ ਹੈ। ਭਾਈ ਦਿਆਲ ਸਿੰਘ ਤਬੀਬ ਤੇ ਭਾਈ ਤੇਜਾ ਸਿੰਘ ਤਬੀਬ ਇਥੋਂ ਦੀਆਂ ਦੋ ਪਰਸਿਧ ਹਸਤੀਆਂ ਹਨ। ਇਥੇ ਸ਼ਹਿਰ ਵਿਚ ਇਕ ਗੁਰਦੁਆਰਾ ਜੋ ਕਾਫ਼ੀ ਪੁਰਾਣਾ ਹੈ, ਮੈਂ ੭ ਸਤੰਬਰ ਨੂੰ ਸਵੇਰੇ ਇਸ ਦੇ ਦਰਸ਼ਨ ਕੀਤੇ ਸਨ। ਇਥੇ ਸਤ ਪਰਾਚੀਨ ਲਿਖਤੀ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਤੇ ਇਕ ਦਸਮ ਗ੍ਰੰਥ ਦੀ ਹਨ। ਚਹੁੰ ਬੀੜਾਂ ਉੱਤੇ ਸੰਮਤ ੧੮੧੧, ੧੮੧੪, ੧੮੨੧ ਅਤੇ ੧੮੨੫ ਬਿਕਰਮੀ ਦਿੱਤੇ ਹੋਏ ਹਨ।

ਇਥੇ ਬਰਾਜਮਾਨ ਦਸਮ ਗਰੰਥ ਸਾਹਿਬ ਦੀ ਬੀੜ ਦੇ ਅੰਤ

ਵਿਚ ਜ਼ਫਰਨਾਮਾ ਤੇ ਹਿਕਾਇਤਾਂ ਫ਼ਾਰਸੀ ਅੱਖਰਾਂ ਵਿਚ ਲਿਖੀਆਂ ਹੋਈਆਂ ਹਨ।

## ਕਾਬੁਲ

ਗਜ਼ਨੀ ਤੋਂ ਕਾਬੁਲ ਚੜ੍ਹਦੇ-ਉਤਰ ਵਲ ਨੂੰ ੯੦ ਮੀਲ ਹੈ। ਰਸਤੇ ਵਿਚ ੨੦ ਮੀਲ ਦੀ ਵਿਥ ਤੇ ਇਕ ਛੋਟਾ ਜਿਹਾ ਕਸਬਾ ਗਰਦੇਜ਼ ਹੈ। ਇਹ ਹਕੂਮਤਿ ਆਹਲਾ ਜਨੂਬੀ ਦੀ ਰਾਜਧਾਨੀ ਹੈ। ਇਸ ਦੀ ਅਜ ਕੱਲ ਭਾਵੇਂ ਹੋਰ ਕੋਈ ਬਹੁਤੀ ਮਹਤਤਾ ਨਹੀਂ ਹੈ ਪਰ ਗਿਆਰਵੀਂ ਸਦੀ (੧੦੪੯–੫੩ ਈ:) ਦੇ ਲਿਖਾਰੀ ਅ: ਦੁਲ ਸਈਦ ਹਈ ਗਰਦੇਜ਼ੀ ਨੇ ਆਪਣੀ ਪੁਸਤਕ ਜ਼ੈਨੁਲ-ਅਖਬਾਰ ਰਾਹੀਂ ਇਸ ਨੂੰ ਸਦਾ ਲਈ ਅਮਰ ਕਰ ਦਿਤਾ ਹੋਇਆ ਹੈ।

ਮੈਂ ੭ ਸਤੰਬਰ ਦੀ ਸ਼ਾਮ ਨੂੰ ਕਾਬੁਲ ਪੁਜਿਆ। ਕਾਬੁਲ ਹੋਟਲ ਵਿਚ ਚੁੰਕਿ ਸਾਰੇ ਕਮਰੇ ਰੁਕੇ ਹੋਏ ਸਨ ਇਸ ਲਈ ਸੜਕ ਦੇ ਦੂਸਰੇ ਪਾਸੇ ਜ਼ਰਾ ਕੁ ਖਬੇ ਨੂੰ ਪਾਰਤਮਾਨੀ ਹੋਟਲ ਵਿਚ ਉਤਾਰਾ ਕੀਤਾ। ਕਾਬੁਲ ਹੋਟਲ ਦੀ ਤਰ੍ਹਾਂ ਇਥੇ ਦੀ ਰਿਹਾਇਸ਼ ਦਾ ਪਰਬੰਧ ਭੀ ਸਰਕਾਰੀ ਹੀ ਹੈ ਅਤੇ ਕਾਬੁਲ ਹੋਟਲ ਦੇ ਸਰਕਾਰੀ ਮੈਨੇਜਰ ਦੇ ਹਥ ਹੈ। ਖਾਣ ਪੀਣ ਦਾ ਪਰਬੰਧ ਇਥੇ ਕੋਈ ਵੱਖਰਾ ਨਾ ਹੋਣ ਕਰਕੇ ਕਾਬੁਲ ਹੋਟਲ ਵਿਚ ਹੀ ਸੀ। ੪੫) ਅਫ਼ਗਾਨੀ ਰੋਜ਼ ਕਿਰਾਇਆ ਸੀ, ਜੋ ਸਰਕਾਰੀ ਨਿਰਖ ਅਨੁਸਾਰ ੧੦।) ਰੁਪਏ ਬਣਦਾ ਹੈ। ਆਮ ਬਾਜ਼ਾਰ ਦਾ ਨਿਰਖ ਜ਼ਰਾ ਸਸਤਾ ਸੀ। ਇਸ ਵਿਚ ਸਵੇਰੇ ਦੀ ਚਾਹ ਤੇ ਦੁਪਹਿਰ ਦਾ ਖਾਣਾ ਹੀ ਸ਼ਾਮਲ ਸੀ। ਰਾਤ ਦੇ ਖਾਣੇ ਦੇ ੧੭) ਅਫ਼ਗਾਨੀ ਵੱਖਰੇ ਸਨ।

ਹੋਟਲ ਦਾ ਮੈਨੇਜਰ ਬੜਾ ਭਲਾ ਲੋਕ ਸੀ ਅਤੇ ਮੁਸਾਫਰਾਂ ਦੀ ਹਰ ਪਰਕਾਰ ਦੀ ਮਦਦ ਕਰਨ ਦਾ ਯਤਨ ਕਰਦਾ ਸੀ। ਪਾਸ-ਪੋਰਟ ਪੁਲਸ ਦੇ ਦਫਤਰ ਭੇਜਣ ਤੇ ਮੰਗਾਉਣ ਦਾ ਪਰਬੰਧ ਉਸ ਨੇ ਆਪੇ ਹੀ ਕਰ ਦਿਤਾ। ਵੇਲੇ ਕੁਵੇਲੇ ਹੋਰ ਭੀ ਜੇ ਕਿਸੇ ਕੰਮ ਦੀ

ਲੋੜ ਪਈ ਤੇ ਉਸ ਨੇ ਕਦੀ ਮੱਥੇ ਤੇ ਵਟ ਨਹੀਂ ਪਾਇਆ । ਅਫ-ਗਾਨ ਉਂਜ ਹੀ ਬੜੇ ਮਿਲਨਸਾਰ ਹੁੰਦੇ ਨੇ ਤੇ ਉਨ੍ਹਾਂ ਦੀ ਮਹਿਮਾਨ ਨਿਵਾਜ਼ੀ ਸੰਸਾਰ-ਪਰਸਿਧ ਹੈ । ਜਿੱਥੇ ਭੀ ਕਿਧਰੇ ਮੈਂ ਜਾਂਦਾ ਰਿਹਾ ਹਾਂ, ਉਨ੍ਹਾਂ ਦਾ ਸਲੂਕ ਹਮਦਰਦੀ ਤੇ ਇੱਜ਼ਤ ਵਾਲਾ ਸੀ । ਸ਼ਾਇਦ ਕਿਧਰੇ ਟਾਵਾਂ ਹੀ ਮਜ਼ਹਬੀ ਤਅੱਸਬ ਦਿਖਾਈ ਦਿੱਤਾ ਹੋਵੇ ਜੋ ਪਾਕਿਸਤਾਨੀਆਂ ਦੇ ਹਿੰਦੁਸਤਾਨੀਆਂ ਅਤੇ ਖਾਸ ਕਰਕੇ ਸਿਖਾਂ ਦੇ ਵਿਰੁਧ ਪਰਚਾਰ ਦੇ ਅਸਰ ਹੇਠਾਂ ਹੋਵੇ ।

ਕਾਬੁਲ ਇਕ ਬੜਾ ਪੁਰਾਣਾ ਇਤਿਹਾਸਕ ਸ਼ਹਿਰ ਹੈ, ਪਰ ਇਹ ਕਦੋਂ ਵਸਿਆ ਤੇ ਕਿਸ ਨੇ ਵਸਾਇਆ, ਇਹ ਗੱਲਾਂ ਸਮੇਂ ਦੀ ਦੂਰੀ ਵਿਚ ਲੁਕ ਗਈਆਂ ਹਨ ਅਤੇ ਹੁਣ ਕੁਝ ਪਤਾ ਨਹੀਂ ਲਗਦਾ ।

ਕਾਬੁਲ ਸ਼ਹਿਰ ਇਕ ਪਹਾੜੀ ਤਿਰਕੋਨ ਵਿਚ ਆਬਾਦ ਹੈ ਜਿਸ ਦਾ ਥੱਲਾ ਚੜ੍ਹਦੀ ਵਲ ਹੈ ਤੇ ਤਿੱਖੀ ਨੁੱਕਰ ਲਹਿੰਦੇ ਵਲ । ਦੱਖਣ ਤੇ ਉੱਤਰ ਵਲੋਂ ਆ ਰਹੀਆਂ ਪਹਾੜੀਆਂ ਸ਼ਹਿਰ ਤੋਂ ਥੋੜੀ ਦੂਰ ਲਹਿੰਦੇ ਵਲ ਇਕ ਦੂਸਰੀ ਦੇ ਇਤਨੇ ਨੇੜੇ ਆ ਜਾਂਦੀਆਂ ਹਨ ਕਿ ਵਿਚਕਾਰ ਕੇਵਲ ਕਾਬੁਲ ਦਰਿਆ ਤੇ ਗਜ਼ਨੀ ਵਲੋਂ ਆ ਰਹੀ ਸੜਕ ਦੀ ਵਿਖ ਹੀ ਰਹਿ ਜਾਂਦੀ ਹੈ । ਇਥੇ ਵੈਰੀਆਂ ਨੂੰ ਰੋਕਣ ਲਈ ਪਰਾਚੀਨ ਸਮਿਆਂ ਤੋਂ ਬਣੀ ਹੋਈ ਇਕ ਲੰਮੀ ਮਿੱਟੀ-ਪਥਰ ਦੀ ਕੰਧ ਹੈ ਜੋ ਦੋਹੀਂ ਪਾਸੀਂ ਪਹਾੜੀਆਂ ਪਰ ਦੂਰ ਤਕ ਚੜ੍ਹਦੀ ਜਾਂਦੀ ਹੈ । ਇਸ ਕੰਧ ਵਿਚ ਥੋੜੀ ਥੋੜੀ ਵਿਥ ਤੇ ਗੋਲ ਬੁਰਜ ਬਣੇ ਹੋਏ ਹਨ ਜਿੱਥੋਂ ਕਿ ਅੱਗੇ ਵਧ ਰਹੇ ਜਾਂ ਪਹਾੜੀ ਤੇ ਚੜ੍ਹ ਰਹੇ ਵੈਰੀ ਉਤੇ ਸੌਖੇ ਹੀ ਤੀਰਾਂ ਜਾਂ ਗੋਲੀਆਂ ਦੀ ਵਰਖਾ ਕੀਤੀ ਜਾ ਸਕਦੀ ਹੈ । ਦੱਖਣ-ਚੜ੍ਹਦੇ ਦੀ ਪਹਾੜੀ ਉੱਤੇ ਬਾਲਾ ਹਿਸਾਰ ਨਾਮੀ ਇਤਿਹਾਸਕ ਕਿਲ੍ਹਾ ਹੈ ।

ਕਾਬੁਲ ਸ਼ਹਿਰ ਦੀ ਬਹੁਤੀ ਪਰਸਿੱਧੀ ਗ਼ਜ਼ਨੀ ਦੇ ਉਜਾੜੇ ਤੋਂ ਬਾਦ ਹੋਈ ਹੈ ਅਤੇ ਖਾਸ ਕਰਕੇ ਮੁਗਲਾਂ ਦੇ ਵੇਲੇ, ਜਦ ਕਿ ਬਾਬਰ ਬਾਦਸ਼ਾਹ ਨੇ ਇਸਨੂੰ ਫਤਹਿ ਕਰ ਕੇ ਇਥੇ

ਆਪਣਾ ਅੱਡਾ ਬਣਾਇਆ। ਬਾਬਰ ਦੀ ਮੌਤ ਤੋਂ ਬਾਦ ਹਿੰਦੁਸਤਾਨ ਦਾ ਰਾਜ ਭਾਵੇਂ ਕੁਝ ਚਿਰ ਲਈ ਉਸ ਦੇ ਪੁਤਰ ਹੁਮਾਯੂੰ ਪਾਸੋਂ ਖੁੱਸ ਗਿਆ, ਪਰ ਕਾਬਲ ਵਿਚ ਚੁਗੱਤਿਆਂ ਦਾ ਝੰਡਾ ਗੱਡਿਆ ਰਿਹਾ। ਪਹਿਲੋਂ ਹਮਾਯੂੰ ਦਾ ਭਰਾ ਕਾਮਰਾਨ ਇਥੇ ਰਿਹਾ ਤੇ ਫਿਰ ਹਮਾਯੂੰ ਆਪ। ਮੁਹੰਮਦ ਸ਼ਾਹ ਰੰਗੀਲੇ ਦੇ ਸਮੇਂ ਨਾਦਰ ਸ਼ਾਹ ਈਰਾਨੀ ਨੇ ਸੰਨ ੧੭੩੮ ਈਸਵੀ ਵਿਚ ਇਥੇ ਕਬਜ਼ਾ ਕਰ ਲਿਆ ਅਤੇ ਉਸ ਦੀ ਮੌਤ ਤੋਂ ਬਾਦ ਅਹਿਮਦ ਸ਼ਾਹ ਦੁਰਾਨੀ ਨੇ ਸੰਨ ੧੭੪੭ ਈ: ਵਿਚ ਇਸ ਨੂੰ ਫਤਿਹ ਕਰ ਕੇ ਅਫ਼ਗਾਨ ਰਾਜ ਵਿਚ ਮਿਲਾ ਲਿਆ। ਅਹਿਮਦ ਸ਼ਾਹ ਦੇ ਪੁਤਰ ਤੈਮੂਰ ਸ਼ਾਹ ਨੇ ਕੰਧਾਰ ਤੋਂ ਅਫ਼ਗਾਨਿ-ਸਤਾਨ ਦੀ ਰਾਜਧਾਨੀ ਇਥੇ ਲੈ ਆਂਦੀ, ਜੋ ਹੁਣ ਤਕ ਕਾਇਮ ਹੈ।

ਪੁਰਾਣਾ ਕਾਬੁਲ ਸ਼ਹਿਰ, ਜਿਸ ਦਾ ਕੁਝ ਹਿੱਸਾ ਜਿਸ ਵਿਚ ਕਿ ਹਿੰਦੂ ਗੁਜ਼ਰ ਸ਼ਾਮਲ ਹੈ, ਨਵੇਂ ਬਣ ਰਹੇ ਸ਼ਹਿਰ ਦੇ ਦੱਖਣ-ਲਹਿੰਦੇ ਨੂੰ ਹੈ। ਇਸ ਦੇ ਬਜ਼ਾਰ ਕੱਚੇ, ਤੰਗ ਤੇ ਬਹੁਤ ਹੀ ਗੰਦੇ ਹਨ, ਗਲੀਆਂ ਹੋਰ ਭੀ ਭੈੜੀਆਂ ਹਨ ਜਿਨ੍ਹਾਂ ਦੇ ਢੱਠੇ ਹੋਏ ਖੋਲੇ ਗੰਦ ਤੇ ਸੜਾਂਦ ਦੇ ਅੱਡੇ ਹਨ। ਘਰਾਂ ਦੇ ਸਾਹਮਣੇ ਪਾਖ਼ਾਨੇ ਦੇ ਢੇਰ ਦਾ ਹੋਣਾ ਇਕ ਆਮ ਗੱਲ ਹੈ। ਵਰਖਾ ਦੇ ਦਿਨਾਂ ਵਿਚ ਤਾਂ ਰੱਬ ਹੀ ਰਾਖਾ ਹੋਵੇਗਾ। ਗੰਦਾ ਪਾਣੀ ਬਾਹਰ ਨਿਕਲਣ ਲਈ ਨਾਲੀਆਂ ਅੱਵਲ ਤਾਂ ਹਨ ਹੀ ਨਹੀਂ, ਪਰ ਜੇ ਕਿਧਰੇ ਹਨ ਤਾਂ ਕੂੜੇ ਨਾਲ ਭਰ ਕੇ ਬੰਦ ਪਈਆਂ ਹਨ। ਪਰ ਜਿਥੇ ਪਾਣੀ ਖੜਾ ਹੈ ਉਥੇ ਹੀ ਪਿਆ ਤਰੱਕਦਾ ਹੈ ਤੇ ਮੱਛਰ ਪਏ ਸੂੰਦੇ ਹਨ। ਇਸ ਗੰਦਗੀ ਤੇ ਬਦਬੂ ਦਾ ਹੀ ਨਤੀਜਾ ਹੈ ਕਿ ਇਸ ਹਿੱਸੇ ਵਿਚ ਰਹਿਣ ਵਾਲੇ ਲੋਕਾਂ ਦੀ ਸਿਹਤ ਆਮ ਲੋਕਾਂ ਨਾਲੋਂ ਖਰਾਬ ਹੈ। ਖਾਸ ਕਰਕੇ ਅੱਖੀਆਂ ਜ਼ਿਆਦਾ ਖਰਾਬ ਹਨ। ਤਪਦਿਕ ਦੀ ਬੀਮਾਰੀ ਦੀ ਭੀ ਸ਼ਿਕਾਇਤ ਹੈ।

ਪਰ ਭਲਾ ਹੋਵੇ ਅਫ਼ਗਾਨਿਸਤਾਨ ਦੀ ਹਕੂਮਤ ਦਾ ਕਿ ਜਿਨ੍ਹਾਂ

ਨੇ ਆਪਣੀ ਜਨਤਾ ਦਾ ਭਲਾ ਸੋਚ ਕੇ ਪੁਰਾਣੇ ਸ਼ਹਿਰ ਨੂੰ ਢਾਹ ਕੇ ਖੁਲ੍ਹਾ ਚੌੜਾ ਤੇ ਸਾਫ ਸ਼ਹਿਰ ਸ਼ਹਿਰ-ਨੌ ਬਣਾਉਣਾ ਸ਼ੁਰੂ ਕੀਤਾ ਹੋਇਆ ਹੈ। ਨਵੇਂ ਸ਼ਹਿਰ ਦੀਆਂ ਸੜਕਾਂ ਬੜੀਆਂ ਖੁਲ੍ਹੀਆਂ ਹਨ। ਬਜ਼ਾਰਾਂ ਵਿਚ ਦੁਕਾਨਾਂ ਦੇ ਸਾਮ੍ਹਣੇ ੧੮–੨੦ ਫੁਟ ਦੋਹੀਂ ਪਾਸੀਂ ਜਗਾ ਛੱਡੀ ਹੋਈ ਹੈ ਜਿਸ ਤੋਂ ਅਗੇ ਦੋਹੀਂ ਪਾਸੀਂ ਪੱਕੀਆਂ ਸੜਕਾਂ ਹਨ, ਜਿਥੋਂ ਦੀ ਮੋਟਰਾਂ, ਸਾਈਕਲ ਆਦਿ ਲੰਘਦੇ ਹਨ, ਵਿਚਕਾਰ ਛੇ ਕੁ ਇੰਚ ਉਚਾ ਰਸਤਾ ਹੈ। ਦੋਹੀਂ ਪਾਸੀਂ ਸੜਕਾਂ ਦਾ ਇਕ ਵੱਡਾ ਫਾਇਦਾ ਇਹ ਹੈ ਕਿ ਇਕ ਪਾਸੇ ਆਵਾਜਾਈ ਹੋਣ ਕਰਕੇ ਮੋਟਰਾਂ, ਸਾਈਕਲਾਂ ਤੇ ਟਾਂਗਿਆਂ ਆਦਿ ਦੀਆਂ ਟੱਕਰਾਂ ਆਮ ਨਹੀਂ ਹੁੰਦੀਆਂ। ਕਈ ਥਾਂਈਂ ਬਾਜ਼ਾਰ ਇਤਨੇ ਖੁਲੇ ਹਨ ਕਿ ਦੂਸਰੇ ਪਾਸੇ ਦੀ ਦੁਕਾਨ ਦੇ ਸੌਦੇ ਪੱਤੇ ਦਾ ਪਤਾ ਨਹੀਂ ਲਗਦਾ। ਸੜਕਾਂ ਉਪਰ ਦਰਖਤ ਲੱਗੇ ਹੋਏ ਨੇ ਜਿਨ੍ਹਾਂ ਨਾਲ ਉਨ੍ਹਾਂ ਦੀ ਖ਼ੂਬਸੂਰਤੀ ਹੋਰ ਜ਼ਿਆਦਾ ਵਧ ਜਾਂਦੀ ਹੈ। ਦੋਹੀਂ ਪਾਸੀਂ ਪਾਣੀ ਦੀਆਂ ਕੱਚੀਆਂ ਨਾਲੀਆਂ ਹਨ, ਜਿਥੇ ਕਿ ਲੋਕੀ ਹੱਥ ਮੂੰਹ ਧੋਂਦੇ ਦੇਖੇ ਜਾਂਦੇ ਹਨ ਤੇ ਕਈ ਕੁਰਲੀਆਂ ਕਰਦੇ ਤੇ ਪੀਂਦੇ ਭੀ ਦੇਖੇ ਗਏ ਹਨ। ਇਹ ਇਕ ਭੈੜੀ ਵਾਦੀ ਹੈ, ਜਿਸ ਕਰਕੇ ਪੇਟ ਦੀਆਂ ਬੀਮਾਰੀਆਂ ਆਮ ਹੋ ਜਾਂਦੀਆਂ ਹਨ।

ਪੁਰਾਣੇ ਸ਼ਹਿਰ ਦੇ ਢਹਿਣ ਨਾਲ ਵਸਨੀਕਾਂ ਨੂੰ ਕੋਈ ਤਕਲੀਫ ਨਹੀਂ ਹੋ ਰਹੀ। ਲੋਕਾਂ ਨੂੰ ਉਨ੍ਹਾਂ ਦੀ ਜ਼ਮੀਨ ਦਾ ਮੁਲ ਸਰਕਾਰ ਵਲੋਂ ਮਿਲ ਜਾਂਦਾ ਹੈ ਤੇ ਉਨ੍ਹਾਂ ਨੂੰ ਖੁਲ੍ਹ ਹੁੰਦੀ ਹੈ ਕਿ ਉਹ ਆਪਣੇ ਮਕਾਨਾਂ ਦਾ ਮਲਬਾ ਲੈ ਜਾਣ। ਸਰਕਾਰ ਮਲਬਾ ਚੁਕਣ ਵਿਚ ਉਨ੍ਹਾਂ ਦੀ ਹਰ ਤਰ੍ਹਾਂ ਸਹਾਇਤਾ ਕਰਦੀ ਹੈ ਅਤੇ ਜਿਥੇ ਉਹ ਆਖਣ ਉਥੇ ਪਹੁੰਚਾ ਦਿੰਦੀ ਹੈ। ਨਵੇਂ ਬਣਨ ਵਾਲੇ ਹਿੱਸੇ ਦਾ ਨਕਸ਼ਾ ਬਦਲੀਏ। (ਮਿਉਂਸਿਪਲ ਕਮੇਟੀ) ਦੇ ਦਫਤਰ ਅਤੇ ਕੁਝ ਹੋਰ ਥਾਈਂ ਰਖਿਆ ਜਾਂਦਾ ਹੈ ਅਤੇ ਜਿਨ੍ਹਾਂ ਦੇ ਮਕਾਨ ਢਾਹੇ ਗਏ ਹੁੰਦੇ ਹਨ ਉਨ੍ਹਾਂ ਨੂੰ ਨਕਸ਼ਾ ਵੇਖ ਕੇ

ਜ਼ਮੀਨ ਦੇ ਟੁਕੜੇ ਪਹਿਲਾਂ ਲੈਣ ਦੀ ਖੁਲ੍ਹ ਹੁੰਦੀ ਹੈ। ਸਰਕਾਰ ਵਲੋਂ ਜੋ ਢਾਹੇ ਗਏ ਮਕਾਨਾਂ ਦਾ ਮੁਲ ਮਿਲਦਾ ਹੈ, ਉਹ ਇਤਨਾ ਹੁੰਦਾ ਹੈ ਕਿ ਉਸ ਨਾਲ ਉਨ੍ਹਾਂ ਦੀ ਆਪਣੀ ਜ਼ਮੀਨ ਜਿਤਨੀ ਜ਼ਰੂਰ ਖਰੀਦੀ ਜਾ ਸਕਦੀ ਹੈ ਤੇ ਮਕਾਨ ਬਣਨ ਵਿਚ ਭੀ ਬਹੁਤਾ ਕੁਝ ਕਸਾਰਾ ਨਹੀਂ ਰਹਿੰਦਾ। ਇਸ ਸਕੀਮ ਨਾਲ ਸਾਰੇ ਹੀ ਖੁਸ਼ ਹਨ। ਮੈਂ ਕਿਸੇ ਨੂੰ ਸ਼ਕਾਇਤ ਕਰਦੇ ਨਹੀਂ ਸੁਣਿਆ। ਇਕ ਪਾਸੇ ਤਾਂ ਪੁਰਾਣੇ, ਤੰਗ ਤੇ ਗੰਦੇ ਸ਼ਹਿਰ ਦੀ ਥਾਂ ਨਵਾਂ, ਖੁਲ੍ਹਾ ਸਾਫ ਤੇ ਸੋਹਣਾ ਸ਼ਹਿਰ ਬਣਦਾ ਜਾ ਰਿਹਾ ਤੇ ਦੂਸਰੇ ਪਾਸੇ ਲੋਕ ਤੰਗ, ਗੰਦੇ ਤੇ ਬੀਮਾਰੀ ਭਰੇ ਘਰਾਂ ਵਿਚੋਂ ਨਿਕਲ ਕੇ ਸਾਫ ਤੇ ਰੋਸ਼ਨ ਮਕਾਨਾਂ ਵਿਚ ਵਸਦੇ ਜਾ ਰਹੇ ਹਨ ਜਿਸ ਨਾਲ ਉਨ੍ਹਾਂ ਦੀ ਸਿਹਤ ਉਤੇ ਚੰਗਾ ਅਸਰ ਪੈ ਰਿਹਾ ਹੈ ਤੇ ਬੀਮਾਰੀ ਦਾ ਦੁਖ ਘਟ ਰਿਹਾ ਹੈ।

ਅਫ਼ਗਾਨਿਸਤਾਨ ਵਿਚ ਹਿੰਦੁਸਤਾਨ ਦੀ ਤਰ੍ਹਾਂ ਪੱਕੀਆਂ ਇੱਟਾਂ ਦੇ ਮਕਾਨ ਬਣਾਣ ਦਾ ਰਵਾਜ ਨਹੀਂ ਹੈ। ਬਾਹਰਲਾ ਮੂੰਹ ਮੱਥਾ ਪੱਥਰ ਦਾ ਜਾਂ ਆਵੇ ਪੱਕੀਆਂ ਇੱਟਾਂ ਦਾ ਬਣਾਇਆ ਜਾਂਦਾ ਹੈ, ਅੰਦਰ ਕੋਲੇ ਦੇ ਪੱਕੇ ਅਤੇ ਅਧ-ਪੱਕੇ ਬਣਾ ਕੇ ਕੰਧਾਂ ਮਿੱਟੀ ਦੀਆਂ ਬਣਾਈਆਂ ਜਾਂਦੀਆਂ ਹਨ ਉਨ੍ਹਾਂ ਪਰ ਪੱਥਰ ਪੀਹ ਕੇ ਤੇ ਚੂੰਨਾ ਰਲਾ ਕੇ ਪਲੱਸਤਰ ਕਰ ਦਿੱਤਾ ਜਾਂਦਾ ਹੈ। ਕਈ ਥਾਈਂ ਬਾਹਰ ਸੀਮਿੰਟ ਦਾ ਪਲੱਸਤਰ ਦੇਖਣ ਵਿਚ ਆਇਆ ਹੈ। ਨਵੇਂ ਸ਼ਹਿਰ ਦੇ ਬਜ਼ਾਰਾਂ ਵਿਚ ਦੋ-ਮੰਜ਼ਲੇ ਮਕਾਨ ਆਮ ਹਨ। ਪੁਰਾਣੇ ਕੱਚੇ ਮਕਾਨ ਭੀ ਆਮ ਦੋ-ਮੰਜ਼ਲੇ ਹੀ ਦੇਖਣ ਵਿਚ ਆਏ ਹਨ ਅਤੇ ਸਰਦੇ ਪੁਜਦੇ ਪਠਾਣਾਂ ਦੀ ਨਿਜੀ ਵਸੋਂ ਦੁਬਾਰਿਆਂ ਵਿਚ ਹੀ ਹੈ। ਪਠਾਣਾਂ ਤੋਂ ਮੇਰਾ ਮਤਲਬ ਕੇਵਲ ਮੁਸਲਮ ਨਾਂ ਤੋਂ ਹੀ ਨਹੀਂ, ਬਲਕਿ ਇਸ ਦੇਸ ਦੇ ਕੁਲ ਅਸਲੀ ਵਸਨੀਕਾਂ ਤੋਂ ਹੈ, ਭਾਵੇਂ ਉਨ੍ਹਾਂ ਦਾ ਧਰਮ ਕੋਈ ਭੀ ਕਿਉਂ ਨਾ ਹੋਵੇ, ਮੁਸਲਮਾਨ, ਹਿੰਦੂ, ਸਿੱਖ ਯਹੂਦੀ, ਆਦਿ।

ਕਾਬਲ ਵਿਚ ਹਕੂਮਤ ਦੇ ਦਫਤਰ ਇਕ ਥਾਂ ਨਹੀਂ ਹਨ,

ਬਹੁਤ ਸਾਰੇ ਦਫਤਰ ਸ਼ਹਿਰ-ਨੌ (ਨਵੇਂ ਸ਼ਹਿਰ ਵਿਚ ਹਨ। ਬਦੇਸ਼ੀ ਸਫ਼ਾਰਤ ਖਾਨੇ ਸਾਰੇ ਇਸ ਦੇ ਚੜ੍ਹਦੇ ਵਲ ਹਨ। ਕੁਝ ਦਫਤਰ ਲਹਿੰਦੇ ਵਲ ਸ਼ਹਿਰੋਂ ਚੋਖੀ ਦੂਰ ਦਾਰੁਲ-ਅਮਾਨ ਵਿਚ ਹਨ ਜਿਥੇ ਕਿ ਮੀਊਜ਼ੀਅਮ (ਅਜਾਇਬ ਘਰ) ਹੈ। ਦਾਰੁਲ-ਅਮਾਨ ਤੋਂ ਲਹਿੰਦੇ ਵਲ ਜ਼ਰਾ ਕੁ ਵਿਥ ਤੇ ਇਕ ਠੇਰੀ ਉਤੇ ਅਮੀਰ ਅਮਾਨੁੱਲਾ ਖਾਨ ਦਾ ਮਹੱਲ ਹੈ ਜੋ ਖਾਲੀ ਪਿਆ ਹੈ। ਇਹ ਲਗ ਭਗ ਸਾਰਾ ਬਣ ਚੁਕਿਆ ਹੋਇਆ ਹੈ। ਮਾਮੂਲੀ ਆਖਰੀ ਹੱਥ ਫਿਰਨ ਦੀ ਲੋੜ ਹੈ। ਹੈਰਾਨੀ ਦੀ ਗੱਲ ਹੈ ਕਿ ਇਸ ਨੂੰ ਕਿਸੇ ਵਰਤੋਂ ਵਿਚ ਨਹੀਂ ਲਿਆਇਆ ਜਾ ਰਿਹਾ। ਸ਼ਾਇਦ ਅਮੀਰ ਅਮਾਨੁੱਲਾ ਖਾਨ ਨਾਲ ਬੀਤੇ ਅਭਾਗੇ ਭਾਣੇ ਕਰ ਕੇ ਇਸ ਨੂੰ ਮਨਹੂਸ ਸਮਝਿਆ ਜਾਂਦਾ ਹੋਵੇ। ਪਰ ਹੁਣ ਤਾਂ ੨੩ ਸਾਲ ਗੁਜ਼ਰ ਚੁਕੇ ਹਨ ਭਾਣਾ ਵਰਤੇ ਨੂੰ ਅਤੇ ਅਫਗਾਨਿਸਤਾਨ ਲਈ ਦਿਨ ਵੀ ਸੁਲੱਖਣੇ ਆਏ ਹੋਏ ਨੇ। 'ਤਉਂ ਪ੍ਰਸਾਦਿ ਭਰਮ ਕਾ ਨਾਸ'। ਇਹੋ ਜੇਹੀ ਦੂਰ ਦੁਰਾਡੀ ਇਕਾਂਤ ਦੀ ਥਾਂ ਯੂਨੀਵਰਸਟੀ, ਕੋਈ ਵੱਡਾ ਕਾਲਜ ਜਾਂ ਰੀਸਰਚ ਦੀ ਥਾਂ ਹੋਣੀ ਚਾਹੀਦੀ ਹੈ।

ਕਾਬਲ-ਦਰਿਆਉਂ ਪਾਰ ਲਹਿੰਦੇ ਦੱਖਣ ਨੂੰ ਇਕ ਉਚੇਰੀ ਰਮਣੀਕ ਥਾਂ ਤੇ ਪਹਾੜੀ ਦੇ ਹੇਠਾਂ ਬਾਬਰ ਦੀ ਕਬਰ ਹੈ। ਮੁਹੰਮਦ ਨਾਦਰ ਸ਼ਾਹ ਬਾਦਸ਼ਾਹ ਦੇ ਜ਼ਮਾਨੇ ਤੋਂ ਇਸ ਦਾ ਗਿਰਦਾ ਬੜਾ ਸੋਹਣਾ ਬਣਾਉਣ ਦਾ ਯਤਨ ਹੋਇਆ ਹੈ।

ਮੈਨੂੰ ਚੂੰਕਿ ਕੁਝ ਕੁ ਖਾਸ ਖਾਸ ਇਤਿਹਾਸਕ ਅਸਥਾਨਾਂ ਤੋਂ ਬਿਨਾਂ ਬਾਗ ਬਗੀਚੇ ਅਤੇ ਇਮਾਰਤਾਂ ਵੇਖਣ ਦਾ ਸਮਾਂ ਨਹੀਂ ਮਿਲਿਆ, ਇਸ ਲਈ ਮੈਂ ਉਨ੍ਹਾਂ ਦਾ ਬਹੁਤਾ ਜ਼ਿਕਰ ਨਹੀਂ ਕਰ ਸਕਾਂਗਾ। ਮੇਰਾ ਬਹੁਤਾ ਸਮਾਂ ਲਾਇਬਰੇਰੀਆਂ, ਕਾਲਜ, ਮੀਊਜ਼ੀਅਮ, ਕਿਤਾਬਾਂ ਛਾਪਣ ਦਾ ਮਹਿਕਮਾ ਦੇਖਣ, ਅਫਗਾਨ ਵਿਦਵਾਨਾਂ ਤੇ ਇਤਿਹਾਸ-ਕਾਰਾਂ ਨੂੰ ਮਿਲਣ ਅਤੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਵਿਚ ਲਗਿਆ ਸੀ, ਇਸ ਲਈ ਜ਼ਿਆਦਾ ਜ਼ਿਕਰ ਉਨ੍ਹਾਂ ਦਾ ਹੀ ਕਰਾਂਗਾਂ।

**ਰਾਜ ਬਣਤਰ–**

ਅਫ਼ਗਾਨਿਸਤਾਨ ਦੀ ਰਾਜ ਬਣਤਰ 'ਬਾਦਸ਼ਾਹੀ' ਹੈ। ਇਸ ਵੇਲੇ ਇਥੇ ਮੁਹੰਮਦ ਜ਼ਾਹਿਰ ਸ਼ਾਹ ਬਾਦਸ਼ਾਹ ਹੈ ਜੋ ਆਪਣੇ ਪਿਤਾ ਮੁਹੰਮਦ ਨਾਦਰ ਸ਼ਾਹ ਬਾਦਸ਼ਾਹ ਦੇ ਕਤਲ ਤੋਂ ਬਾਦ ਤਖ਼ਤ ਤੇ ਬੈਠਾ ਸੀ। ਇਹ ਬਾਰਕਜ਼ਈ ਖਾਨਦਾਨ ਵਿਚੋਂ ਹੈ, ਜਿਸ ਨੂੰ ਕਿ ਮੁਹੰਮਦਜ਼ਈ ਭੀ ਆਖਦੇ ਹਨ । ਇਸ ਖਾਨਦਾਨ ਦਾ ਰਾਜ ਪਿਛਲੇ ੧੩੫ ਸਾਲ ਤੋਂ ਤੁਰਿਆ ਆ ਰਿਹਾ ਹੈ ਜਦ ਕਿ ਸਨ ੧੮੧੮ ਈਸਵੀ ਵਿਚ ਅਹਿਮਦ ਸ਼ਾਹ ਦੁੱਰਾਨੀ ਦੇ ਪੋਤਰੇ ਸ਼ਾਹ ਮਹਿਮੂਦ ਦੁਰਾਨੀ ਤੋਂ ਬਾਦ ਅਮੀਰ ਦੋਸਤ ਮੁਹੰਮਦ ਖਾਨ ਨੇ ਤਖ਼ਤ ਸੰਭਾਲ ਲਿਆ ਸੀ। ਵਿਚਕਾਲੇ ਸਿਰਫ਼ ਵਿਚ ਤਿੰਨ ਸਾਲ ਤੋਂ ਜ਼ਰਾ ਉਪਰ ਅੰਗਰੇਜ਼ਾਂ ਤੇ ਸਿੱਖਾਂ ਦੀ ਸਹਾਇਤਾ ਨਾਲ ਸ਼ਾਹ ਸ਼ੁਜਾਹ ਤਖ਼ਤ ਤੇ ਮੁੜ ਬੈਠਾ ਸੀ ਅਤੇ ੧੯੨੯ ਵਿਚ ਨੌ ਕੁ ਮਹੀਨਿਆਂ ਲਈ ਅਮੀਰ ਅਮਾਨੁਲਾ ਖਾਨ ਤੋਂ ਬਾਦ ਹਬੀਬੁਲਾ ਨਾਮੀ ਇਕ ਝੀਊਰ-ਪੁੱਤਰ (ਬੱਚਾ-ਸੱਕਾ) ਨੇ ਰਾਜ ਕੀਤਾ ਸੀ ਜਿਸ ਤੋਂ ਮੁਹੰਮਦ ਨਾਦਰ ਸ਼ਾਹ ਨੇ ਦੇਸ ਦੀ ਖਲਾਸੀ ਕਰਾਈ ਸੀ।

ਬਾਦਸ਼ਾਹ ਤੋਂ ਅੱਗੇ ਅਫ਼ਗਾਨ ਪਾਰਲੀਮੈਂਟ ਹੈ ਜਿਸ ਦੇ ਦੋ ਹਿੱਸੇ ਹਨ।

(੧) ਮਜਲਿਸਿ-ਸ਼ੋਰਾ (ਸ਼ੋਰਾ-ਇ-ਮਿੱਲੀ, ਲੋਕ-ਪ੍ਰਤੀਨਿਧ (House of Representatives)–ਇਸ ਦੇ ੧੬੪ ਮੈਂਬਰ ਹਨ ਜੋ ਚੋਣਾਂ ਨਾਲ ਬਣਦੇ ਹਨ । ਇਸ ਦੀ ਮਿਆਦ ੩ ਸਾਲ ਹੈ ।

(੨) ਮਜਲਿਸਿ-ਅਯਾਨ (Senate)–ਇਸ ਦੇ ੬੦ ਮੈਂਬਰ ਹਨ ਜੋ ਦੇਸ ਦੀ ਸੇਵਾ ਅਤੇ ਤਜਰਬੇ ਦੇ ਆਧਾਰ ਤੇ ਬਾਦਸ਼ਾਹ ਵਲੋਂ ਟਿੱਕੇ ਜਾਂਦੇ ਹਨ। ਇਨ੍ਹਾਂ ਦੀ ਔਧ ਨਿਯਤ ਨਹੀਂ ਹੈ।

ਹਕੂਮਤ ਦਾ ਪਰਬੰਧ ਵਜ਼ੀਰ ਮੰਡਲੀ ਦੇ ਹੱਥਾਂ ਵਿਚ ਹੈ ਜੋ ਮਜਲਿਸਿ-ਸ਼ੋਰਾ ਵਿਚੋਂ ਬਾਦਸ਼ਾਹ ਦੀ ਮਨਜ਼ੂਰੀ ਨਾਲ ਬਣਦੀ ਹੈ ਅਤੇ ਵੱਡੇ ਵਜ਼ੀਰ ਨੂੰ ਸਦਰਿ-ਆਜ਼ਮ ਆਖਦੇ ਹਨ।

ਅਫ਼ਗਾਨਿਸਤਾਨ ਦੇ ਨੌਂ ਸੂਬੇ ਹਨ ਜਿਨ੍ਹਾਂ ਵਿਚੋਂ ਵੱਡਿਆਂ ਪੰਜਾਂ ਨੂੰ ਵਲਾਇਤ ਜਾਂ ਨਾਇਬੁਲ-ਹਕੂਮਤੀ ਅਤੇ ਛੋਟਿਆਂ ਨੂੰ ਹਕੂਮਤਿ-ਆਹਲਾ ਕਹਿੰਦੇ ਹਨ ਜਿਵੇਂ ਕਿ:-

| ਵਲਾਇਤ | ਹਕੂਮਤਿ ਆਹਲਾ | |
|---|---|---|
| ਕਾਬੁਲ | ਮਸ਼ਰਕੀ | (ਜਲਾਲਾਬਾਦ) |
| ਕੰਧਾਰ | ਜਨੂਬੀ | (ਗਰ੍ਦੇਸ਼) |
| ਹਿਰਾਤ | ਫਰਾਹ | |
| ਮਜ਼ਾਰਿ ਸ਼ਰੀਫ | ਮੈਮਨਾ | |
| ਕਤਗਨ-ਬਦਖਸ਼ਾਂ (ਖਾਨਾਬਾਦ) | | |

ਅਫ਼ਗਾਨਿਸਤਾਨ ਵਿਚ ਇਸ ਵੇਲੇ ਇਕ ਪਾਰਟੀ ਰਾਜ ਹੈ, ਵਿਰੋਧੀ ਧੜਾ ਕੋਈ ਨਹੀਂ ਹੈ। ਜਿਥੇ ਤਕ ਮੈਨੂੰ ਪਤਾ ਲਗ ਸਕਿਆ ਸੀ ਲੋਕ ਆਪਣੀ ਹਕੂਮਤ ਤੋਂ ਖੁਸ਼ ਹਨ। ਕਿਸੇ ਪਰਕਾਰ ਦਾ ਰਾਜ-ਰੌਲਾ ਵੇਖਣ ਵਿਚ ਨਹੀਂ ਆਇਆ। ਪਿਛਲੀਆਂ ਚੋਣਾਂ ਵਿਚ ਦੋ ਚਾਰ ਆਦਮੀਆਂ ਨੇ ਕੁਝ ਵਿਰੋਧ ਕੀਤਾ ਸੀ। ਉਹ ਅੱਜ ਕਲ ਬੰਦੀਖਾਨੇ ਵਿਚ ਹਨ। ਉਨ੍ਹਾਂ ਦੇ ਵਿਰੁਧ ਕੀ ਦੋਸ਼ ਸੀ, ਇਸ ਪਰਕਾਰ ਦੀ ਪੁਛ-ਗਿਛ ਕਰਨ ਦੀ ਮੈਂ ਲੋੜ ਨਹੀਂ ਸਮਝੀ। ਚਲਦੇ ਪਾਲਿਟਿਕਸ ਵਲ ਮੇਰੀ ਰੁਚੀ ਨਹੀਂ। ਇਹ ਅਜ ਕਲ ਕੁਝ ਐਸੀ ਘਟੀਆ ਖੇਡ ਬਣ ਗਈ ਹੈ ਕਿ ਇਸ ਪਾਸੇ ਮੇਰਾ ਮਨ ਜਾਂਦਾ ਹੀ ਨਹੀਂ। ਸ਼ੁਕਰ ਹੈ ਵਾਹਿਗੁਰੂ ਦਾ। ਹਾਂ ਇਸ ਗਲ ਦਾ ਮੈਨੂੰ ਜ਼ਰੂਰ ਅਫ਼ਸੋਸ ਹੋਇਆ ਕਿ ਇਨ੍ਹਾਂ ਵਿਚ ਹੀ ਇਕ ਉੱਘਾ ਅਫ਼ਗਾਨ ਵਿਦਵਾਨ ਮੀਰ ਗੁਲਾਮ ਮੁਹੰਮਦ ਗੁਬਾਰ ਭੀ ਸੀ ਜਿਸ ਨੇ ਕਿ 'ਅਹਿਮਦ ਸ਼ਾਹ ਬਾਬਾ' ਨਾਮੀ ਪੁਸਤਕ ਤੇ ਕਈ ਹੋਰ ਇਤਿਹਾਸਕ ਲੇਖ ਲਿਖੇ ਹਨ। ਮੈਂ ਅਹਿਮਦ ਸ਼ਾਹ ਦੁੱਰਾਨੀ ਪਰ ਆਪਣੀ ਪੁਸਤਕ ਸੰਬੰਧੀ ਇਨ੍ਹਾਂ ਨੂੰ ਮਿਲਨਾ ਚਾਹੁੰਦਾ ਸੀ, ਪਰ ਉਨ੍ਹਾਂ ਦੇ ਦਰਸ਼ਨ ਨਾ ਹੋ ਸਕੇ। ਦੂਸਰਾ ਵਿਦਵਾਨ ਸੱਜਣ ਜਿਸ ਨੂੰ ਮੈਂ ਖਾਸ ਤੌਰ ਤੇ ਮਿਲਨਾ ਚਾਹੁੰਦਾ ਸੀ, ਉਹ ਸੀ ਅਹਿਮਦ ਸ਼ਾਹ ਦੁੱਰਾਨੀ ਦੀਆਂ ਪਸ਼ਤੋ ਕਵਿਤਾਵਾਂ ਅਤੇ ਦੀਵਾਨ ਦਾ

ਸੰਪਾਦਕ ਅਬਦੁਲ ਹਈ ਹਬੀਬੀ। ਇਸ ਪਾਸ ਅਹਿਮਦ ਸ਼ਾਹ ਸੰਬੰਧੀ ਹੋਰ ਭੀ ਇਤਿਹਾਸਕ ਅਤੇਂ ਸਾਹਿਤਕ ਮਸਾਲਾ ਦੱਸੀਦਾ ਸੀ। ਪਰ ਇਹ ਪਾਕਿਸਤਾਨ ਚਲਾ ਗਿਆ ਹੋਣ ਕਰ ਕੇ ਮੈਂ ਇਸਨੂੰ ਭੀ ਨਹੀਂ ਮਿਲ ਸਕਿਆ। ਰੱਬ ਨੇ ਚਾਹਿਆ ਤੇ ਫੇਰ ਕਦੀ ਦਰਸ਼ਨ ਹੋ ਜਾਣਗੇ। ਯਾਰ ਜ਼ਿੰਦਾ, ਮੁਹਬਤ ਬਾਕੀ।

# ਅਫ਼ਗਾਨਿਸਤਾਨ ਦੇ ਲੋਕ

ਅਫ਼ਗਾਨਿਸਤਾਨ ਦੇ ਲੋਕ ਕੌਮ ਦੇ ਅਫ਼ਗਾਨ ਹਨ ਜੋ ਪਰਾਚੀਨ ਆਰੀਆਂ, ਪਖਤੂਨਾਂ, ਤਾਜੀਕਾਂ, ਮੰਗੋਲਾਂ, ਤਾਤਾਰਾਂ ਅਤੇ ਤੁਰਕਾਂ ਦੇ ਇਕੱਠ ਤੇ ਮੇਲ ਜੋਲ ਨਾਲ ਬਣੀ ਹੈ। ਇਨ੍ਹਾਂ ਦੇ ਗਠੀਲੇ ਜੁੱਸੇ ਅਤੇ ਮਿਹਨਤੀ ਸੁਭਾਓ ਇਨ੍ਹਾਂ ਦੇ ਖੁਸ਼ਕ ਪਹਾੜੀ ਮੁਲਖ ਅਤੇ ਉਸ ਦੇ ਨਰੋਏ ਪੌਣ ਪਾਣੀ ਦਾ ਨਤੀਜਾ ਹਨ। ਇਹ ਕੱਦ ਦੇ ਲੰਮੇ ਤੇ ਭਰਵੇਂ ਅਤੇ ਰੰਗ ਦੇ ਗੋਰੇ ਜਾਂ ਕਣਕ-ਵੰਨੇ ਹਨ। ਕਾਲਾ ਰੰਗ ਇਨ੍ਹਾਂ ਵਿਚ ਕਿਧਰੇ ਦੇਖਣ ਵਿਚ ਨਹੀਂ ਆਇਆ।

ਅਫ਼ਗਾਨਿਸਤਾਨ ਦੇ ਲੋਕਾਂ ਦੀ ਵਸੋਂ ਦੋ ਪਰਕਾਰ ਦੀ ਹੈ। ਇਕ ਉਹ ਜੋ ਸ਼ਹਿਰਾਂ ਤੇ ਪਿੰਡਾਂ ਵਿਚ ਹੈ ਤੇ ਦੂਸਰੀ ਬੇ-ਘਰ ਟਪਰੀ-ਵਾਸਾਂ ਦੀ। ਟੱਪਰੀ-ਵਾਸ ਪਠਾਣਾਂ ਦਾ ਕੋਈ ਖਾਸ ਟਿਕਾਣਾ ਨਹੀਂ ਹੈ। ਇਹ ਜੰਗਲਾਂ, ਪਹਾੜਾਂ ਤੇ ਰੇਤ ਥਲਿਆਂ ਵਿਚ ਹਰ ਥਾਂ ਮਿਲਦੇ ਹਨ ਅਤੇ ਦਾਣੇ ਪੱਠੇ ਦੀ ਭਾਲ ਵਿਚ ਇਕ ਥਾਂ ਤੋਂ ਦੂਸਰੀ ਥਾਂ ਚਲੇ ਜਾਂਦੇ ਹਨ। ਜਦ ਉਥੇ ਭੀ ਇਨ੍ਹਾਂ ਦੀ ਲੋੜ ਪੂਰੀ ਨਾ ਹੋਵੇ ਜਾਂ ਮੌਸਮ ਜ਼ਿਆਦਾ ਗਰਮ ਜਾਂ ਸਰਦ ਹੋ ਜਾਏ, ਤਾਂ ਹੋਰ ਅੱਗੇ ਪਿੱਛੇ ਚਲੇ ਜਾਂਦੇ ਹਨ। ਊਠ, ਭੇਡਾਂ, ਬਕਰੀਆਂ, ਗਊਆਂ ਤੇ ਬਲਦ ਇਨ੍ਹਾਂ ਦੀ ਜਾਇਦਾਦ ਹੁੰਦੀ ਹੈ, ਜਿਨ੍ਹਾਂ ਨੂੰ ਆਪਣੇ ਨਾਲ ਲਈ ਫਿਰਦੇ ਹਨ।

ਅਫਗਾਨਾਂ ਦੀ ਖ਼ੁਰਾਕ ਸਾਦੀ ਤੇ ਕਪੜੇ ਖੁਲ੍ਹੇ ਡੁਲ੍ਹੇ ਹੁੰਦੇ ਹਨ। ਇਨ੍ਹਾਂ ਦੀਆਂ ਰੋਟੀਆਂ ਮੋਟੀਆਂ, ਖਮੀਰੀਆਂ ਤੇ ਵੱਡੀਆਂ ਵੱਡੀਆਂ ਗੋਲ ਹੁੰਦੀਆਂ ਹਨ ਜਿਨ੍ਹਾਂ ਨੂੰ ਨਾਨ ਆਖਦੇ ਹਨ। ਇਹ ਕਣਕ ਦੀਆਂ ਹੁੰਦੀਆਂ ਹਨ, ਮੱਕੀ ਦੀਆਂ ਰੋਟੀਆਂ ਭੀ ਆਮ ਹੁੰਦੀਆਂ ਹਨ, ਜੋ ਪਿੰਡਾਂ ਵਿਚ ਜ਼ਿਆਦਾ ਹੁੰਦੀਆਂ ਹਨ। ਚੌਲਾਂ ਅਤੇ ਮਾਸ ਦਾ ਪਲਾਓ ਆਮ ਹੈ। ਲੋਕ ਮਾਸ ਖੋਰੇ ਹਨ, ਦਾਲ ਸਬਜ਼ੀ ਦਾ ਬਹੁਤਾ ਰਵਾਜ ਨਹੀਂ। ਫਲ ਆਮ ਹੁੰਦੇ ਹਨ। ਅੰਗੂਰ, ਸੇਓ, ਅਨਾਰ, ਸਰਦਾ, ਬਦਾਮ, ਸ਼ਹਿਤੂਤ ਆਦਿ ਫਲ ਆਮ ਹਨ। ਦੁਧ, ਦਹੀਂ ਮੱਖਣ ਅਤੇ ਲੱਸੀ ਦੀ ਵਰਤੋਂ ਕਾਫ਼ੀ ਹੈ। ਦੁੱਧ ਬਹੁਤਾ ਭੇਡਾਂ, ਬਕਰੀਆਂ ਤੇ ਗਾਈਆਂ ਦਾ ਹੁੰਦਾ ਹੈ। ਭੇਂਸਾਂ ਆਮ ਨਹੀਂ ਹੁੰਦੀਆਂ। ਘਾਹ ਪੱਠੇ ਦਾ ਤੋੜਾ ਹੋਣ ਕਰਕੇ ਦੁਧ ਬਹੁਤ ਨਹੀਂ ਹੁੰਦਾ। ਇਸ ਕਰਕੇ ਚਾਹ ਦਾ ਬਹੁਤ ਰਿਵਾਜ ਹੈ। ਦੁੱਧ ਤੋਂ ਬਿਨਾ ਹੀ ਹਰੀ ਚਾਹ ਦਾ ਰਿਵਾਜ ਜ਼ਿਆਦਾ ਹੈ।

ਪੁਸ਼ਾਕ ਵਿਚ ਅਫਗਾਨਿਸਤਾਨ ਦੀ ਹਾਲਤ ਹਿੰਦੁਸਤਾਨ ਵਾਲੀ ਹੀ ਹੈ। ਜਿਵੇਂ ਹਿੰਦੁਸਤਾਨ ਦੇ ਸ਼ਹਿਰਾਂ ਵਿਚ ਕਈ ਲੋਕ ਅੰਗਰੇਜ਼ੀ ਸੂਟ ਤੇ ਟੋਪੀਆਂ ਪਾਈ ਫਿਰਦੇ ਹਨ, ਇਸੇ ਤਰਾਂ ਹੀ ਅਫ਼ਗਾਨਿਸਤਾਨ ਵਿਚ ਹੈ। ਸਰਕਾਰੀ ਅਫ਼ਸਰ, ਦਫਤਰਾਂ ਦੇ ਬਾਬੂ ਅਤੇ ਸਕੂਲਾਂ ਕਾਲਜਾਂ ਦੇ ਪਰੋਫ਼ੈਸਰ ਤੇ ਵਿਦਿਆਰਥੀ ਚੋਖੇ ਯੂਰਪੀ ਲਿਬਾਸ ਪਾਉਂਦੇ ਹਨ। ਆਮ ਅਫ਼ਗਾਨ ਗੋਡਿਆਂ ਤੇ ਨੀਵੀਂ ਲੰਬੀ ਖੁਲ੍ਹੀ ਕਮੀਜ਼ ਪਾਉਂਦਾ ਹੈ। ਕਮੀਜ਼ ਦੇ ਉਪਰ ਵਾਸਕਟ ਹੁੰਦੀ ਹੈ ਜਿਸ ਨੂੰ ਦਰਜਨ ਕੁ ਬਟਨ ਲਗੇ ਹੁੰਦੇ ਹਨ। ਸਿਰ ਉਪਰ ਪਗੜੀ ਬੰਨ੍ਹਦੇ ਹਨ ਜਿਸ ਦਾ ਪਿੱਛੇ ਜਾਂ ਪਾਸੇ ਉਤੇ ਕਾਫ਼ੀ ਲੰਬਾ ਲੜ ਛਡਿਆ ਹੋਇਆ ਹੁੰਦਾ ਹੈ। ਸਲਵਾਰ ਬੜੀ ਖੁਲ੍ਹੀ ਤੇ ਗਿੱਟਿਆਂ ਤੋਂ ਉਪਰ ਹੁੰਦੀ ਹੈ। ਪੈਰੀਂ ਕਿਲਾਂ ਵਾਲੀ ਮੋਟੀ ਚੱਪਲ ਜਾਂ ਜੁੱਤੀ ਹੁੰਦੀ ਹੈ। ਜ਼ਨਾਨੀਆਂ ਸਿਰ ਤੇ ਚਾਦਰ ਜਾਂ ਦੁਪੱਟਾ

ਲੈਂਦੀਆਂ ਹਨ। ਜ਼ਨਾਨੀ ਸਲਵਾਰਾਂ ਦੇ ਪੌਂਚੇ ਬਹੁਤ ਖੁੱਲ੍ਹੇ ਨਹੀਂ ਹੁੰਦੇ। ਜ਼ਨਾਨੀਆਂ ਲਈ ਪਰਦਾ ਅਤਿ ਜ਼ਰੂਰੀ ਹੈ । ਇਹ ਉਨ੍ਹਾਂ ਦਾ ਕੌਮੀ ਰਿਵਾਜ ਹੈ। ਹਿੰਦੂ ਤੇ ਸਿਖ ਜ਼ਨਾਨੀਆਂ ਭੀ ਮੁਸਲਮਾਨ ਜ਼ਨਾਨੀਆਂ ਦੀ ਤਰ੍ਹਾਂ ਹੀ ਪਰਦਾ ਕਰਦੀਆਂ ਤੇ ਬੁਰਕਾ ਪਾਉਂਦੀਆਂ ਹਨ ਜਾਂ ਮੋਟੀ ਚਾਦਰ ਪਹਿਨਦੀਆਂ ਹਨ। ਪਰ ਸੁਆਦਲੀ ਗਲ ਇਹ ਹੈ ਕਿ ਅਮੀਰ ਪਠਾਣੀ ਘਰ ਦੀਆਂ ਜ਼ਨਾਨੀਆਂ ਤੇ ਲੜਕੀਆਂ ਬੁਰਕੇ ਦੇ ਅੰਦਰ ਯੂਰਪੀ ਕਪੜੇ ਪਾਈ ਫਿਰਦੀਆਂ ਹਨ। ਇਹ ਹੀ ਰਵਾਜ ਉਨ੍ਹਾਂ ਦੇ ਘਰਾਂ ਵਿਚ ਹੈ। ਸਕੂਲਾਂ ਅਤੇ ਕਾਲਜਾਂ ਵਿਚ ਪੜ੍ਹਨ ਪੜ੍ਹਾਉਣ ਵਾਲੀਆਂ ਫਰਾਕ, ਲੰਬੀਆਂ ਜੁਰਾਬਾਂ ਤੇ ਬੂਟ ਪਾਉਂਦੀਆਂ ਹਨ। ਬਾਹਰ ਜਾਣ ਵੇਲੇ ਉਪਰ ਬੁਰਕਾ ਪਾ ਲੈਂਦੀਆਂ ਹਨ । ਮੈਂ ਸੁਣਿਆ ਸੀ ਕਿ ਬੁਰਕੇ ਲਈ ਸਰਕਾਰੀ ਤੌਰ ਤੇ ਕਰੜਾਈ ਹੈ । ਜੇ ਇਹ ਨਾ ਹੋਵੇ ਤਾਂ ਸ਼ਾਇਦ ਬੁਰਕਾ ਇਕ ਦਮ ਹੀ ਉਡ ਜਾਏ । ਪਰਦੇ ਦਾ ਕਰੜਾ ਰਿਵਾਜ ਸ਼ਹਿਰਾਂ ਤੇ ਪਿੰਡਾਂ ਵਿਚ ਹੀ ਹੈ। ਟੱਪਰੀ-ਵਾਸਾਂ ਵਿਚ ਨਹੀਂ । ਟੱਪਰੀ-ਵਾਸ ਜ਼ਨਾਨੀਆਂ ਨੂੰ ਚੂੰਕਿ ਹਰ ਪਰਕਾਰ ਦੇ ਬਾਹਰਲੇ ਕੰਮ ਭੀ ਕਰਨੇ ਪੈਂਦੇ ਹਨ, ਡੰਗਰ ਚਾਰਨੇ, ਘਾਹ ਪੱਠਾ ਲਿਆਉਣਾ ਅਤੇ ਪਾਉਣਾ, ਬਾਲਣ ਦਾ ਪਰਬੰਧ ਕਰਨਾ, ਸਫ਼ਰ ਵਿਚ ਊਠਾਂ, ਖੋਤਿਆਂ ਤੇ ਹੋਰ ਡੰਗਰਾਂ ਅਤੇ ਘਰੋਗੀ ਸਮਾਨ ਦੀ ਵੇਖ ਭਾਲ ਕਰਨਾ ਆਦਿ, ਇਸ ਲਈ ਕਰੜੇ ਪਰਦੇ ਦਾ ਰਿਵਾਜ ਉਥੇ ਨਿਭ ਨਹੀਂ ਸਕਦਾ।

ਅਫ਼ਗਾਨਿਸਤਾਨ ਦੀ ਕੁਲ ਆਬਾਦੀ ਇਕ ਕਰੋੜ ਤੀਹ ਲਖ ਹੈ, ਜਿਸ ਵਿਚੋਂ ੬੦ ਫੀ ਸਦੀ ਲੋਕ ਪਖਤੂਨ ਹਨ, ੩੧ ਫੀ ਸਦੀ ਤਾਜ਼ੀਕ, ੫ ਫੀ ਸਦੀ ਉਜ਼ਬਕ, ੩ ਫੀ ਸਦੀ ਹਜ਼ਾਰੇ ਅਤੇ ੧ ਫੀ ਸਦੀ ਹੋਰ। ਪਖਤੂਨ ਤੇ ਤਾਜ਼ੀਕ ਪਰਾਚੀਨ ਆਰੀਆਂ ਦੀ ਸੰਤਾਨ ਹਨ ਜੋ ਪਹਿਲੋਂ ਪਹਿਲ ਇਥੇ ਆ ਕੇ ਵਸੇ ਸਨ। ਇਨ੍ਹਾਂ ਵਿਚ ਫਰਕ ਸਿਰਫ ਇਨਾਂ ਹੀ ਹੈ ਕਿ ਪਖਤੂਨ ਪਸ਼ਤੋਂ ਯਾ ਪਖਤੋ ਬੋਲਦੇ ਹਨ ਅਤੇ ਤਾਜ਼ੀਕ ਫ਼ਾਰਸੀ। ਉਜ਼ਬਕਾਂ ਦਾ ਪਿੱਛਾ

ਤੁਰਕਾਂ ਤੋਂ ਹੈ ਤੇ ਹਜ਼ਾਰਿਆਂ ਦਾ ਮੁਗਲਾਂ ਤੋਂ। ਕੁਝ ਥੋੜੇ ਜਿਹੇ ਹਿੰਦੁਸਤਾਨੀ ਤੇ ਯਹੂਦੀ ਹਨ। ਇਹ ਸਾਰੇ ਲੋਕ ਦੇਸ ਵਿਚ ਰਲੇ ਮਿਲੇ ਵਸਦੇ ਹਨ। ਪਖਤੂਨ ਬਹੁਤੇ ਚੜ੍ਹਦੇ ਅਤੇ ਲਹਿੰਦੇ ਸੂਬਿਆਂ ਕੰਧਾਰ, ਫਰਾਹ, ਕਾਬੁਲ ਦੇ ਆਲੇ ਦੁਆਲੇ ਅਤੇ ਹਿਰਾਤ ਵਿਚ ਹਨ। ਤਾਜ਼ੀਕ, ਹਿਰਾਤ ਤੇ ਕਾਬੁਲ ਦੇ ਸੂਬਿਆਂ ਵਿਚ, ਉਜ਼ਬਕ ਉੱਤਰੀ ਸੂਬਿਆਂ ਵਿਚ ਅਤੇ ਹਜ਼ਾਰੇ ਹਜ਼ਾਰਾ-ਜਾਤ ਵਿਚ। ਟੱਪਰੀ-ਵਾਸ ਲੋਕਾਂ ਦੀ ਗਿਣਤੀ ੨੦ ਲਖ ਦੇ ਲਗ ਭਗ ਹੈ ਅਤੇ ਇਹ ਬਹੁਤੇ ਪਖ਼ਤੂਨ ਹਨ ਹੀ।

੯੭ ਫੀ ਸਦੀ ਲੋਕ ਸੁੰਨੀ (ਹਨਫ਼ੀ) ਮੁਸਲਮਾਨ ਹਨ ਅਤੇ ਇਸਲਾਮ ਅਫ਼ਗਾਨਿਸਤਾਨ ਦਾ ਸਰਕਾਰੀ ਧਰਮ ਹੈ। ਹਨਫੀ ਫਿਰਕੇ ਦਾ ਮੋਢੀ ਇਮਾਮ ਅਬੂ ਹਨਿਫਾ ਕਾਬੁਲ ਵਿਚ ਪੈਦਾ ਹੋਇਆ ਸੀ। ਇਥੇ ਛੇ ਸਤ ਹਜ਼ਾਰ ਹਿੰਦੂ ਸਿੱਖ ਹਨ ਜੋ ਕਾਬੁਲ, ਕੰਧਾਰ, ਜਲਾਲਾਬਾਦ, ਗਜ਼ਨੀ ਆਦਿ ਸ਼ਹਿਰਾਂ ਵਿਚ ਵਸਦੇ ਹਨ। ਕੁਝ ਟਾਵੇਂ ਟਾਵੇਂ ਪਿੰਡਾਂ ਵਿਚ ਭੀ ਵਸਦੇ ਹਨ। ਥੋੜੇ ਜਿਹੇ ਯਹੂਦੀ ਭੀ ਹਨ। ਇਹ ਸਾਰੇ ਹੀ ਅਫ਼ਗਾਨ ਹਨ, ਅਤੇ ਇਨ੍ਹਾਂ ਨੂੰ ਹਰ ਤਰ੍ਹਾਂ ਦੀ ਧਾਰਮਕ ਆਜ਼ਦੀ ਅਤੇ ਖਾਣ ਪੀਣ ਅਤੇ ਪੂਜਾ ਪਾਠ ਦੀ ਖੁਲ੍ਹ ਹੈ।

ਭਾਵੇਂ ਪਾਰਸੀ ਧਰਮ ਦੇ ਮੋਢੀ ਜ਼ਰਦੁਸ਼ਤ ਦਾ ਜਨਮ ਅਫ਼ਗਾਨਿਸਤਾਨ ਵਿਚ ਸ਼ਹਿਰ ਬਲਖ ਵਿਚ ਹੋਇਆ ਸੀ ਅਤੇ ਇਥੇ ਹੀ ਉਸ ਨੇ ਆਪਣੇ ਧਰਮ ਦਾ ਪਰਚਾਰ ਕੀਤਾ ਸੀ ਅਤੇ ਭਾਵੇਂ ਕਿਸੇ ਜ਼ਮਾਨੇ ਵਿਚ ਅਫ਼ਗਾਨਿਸਤਾਨ ਬੁਧ ਧਰਮ ਦਾ ਬੜਾ ਭਾਰੀ ਅੱਡਾ ਸੀ ਜਿਸ ਦੇ ਨਿਸ਼ਾਨ ਹੁਣ ਤਕ ਮੌਜੂਦ ਹਨ, ਪਰ ਹੁਣ ਇਸ ਵੇਲੇ ਇਹ ਦੋਵੇਂ ਧਰਮ ਇਥੋਂ ਅਲੋਪ ਹੋ ਚੁਕੇ ਹਨ। ਸਦੀਆਂ ਦੇ ਜੰਗਾਂ ਜੁਧਾਂ ਤੋਂ ਬਾਦ ਹੁਣ ਇਥੇ ਇਸਲਾਮ ਹੀ ਪਰਧਾਨ ਹੈ।

**ਲੋਕਾਂ ਦੀ ਬੋਲੀ–**

ਅਫ਼ਗਾਨਿਸਤਾਨ ਦੀ ਸਰਕਾਰੀ ਬੋਲੀ ਪਸ਼ਤੋ ਹੈ ਜੋ ਅਫ਼ਗਾ-ਨਿਸਤਾਨ ਦੇ ਪਖਤੂਨਾਂ ਤੋਂ ਬਿਨਾ ਅਫ਼ਗਾਨਿਸਤਾਨ ਅਤੇ ਪਾਕਿਸ-ਤਾਨ ਦੇ ਦਰਮਿਆਨੀ ਇਲਾਕੇ ਪਖਤੂਨਿਸਤਾਨ ਦੇ ਸੱਤਰ ਲਖ ਲੋਕਾਂ ਦੀ ਬੋਲੀ ਹੈ । ਤਾਜ਼ੀਕ ਲੋਕ ਬਹੁਤੇ ਫਾਰਸੀ ਬੋਲਦੇ ਹਨ । ਸੈਂਕੜੇ ਵਰ੍ਹਿਆਂ ਤੋਂ ਫ਼ਾਰਸੀ ਚੂੰਕਿ ਸਰਕਾਰੀ ਦਫ਼ਤਰਾਂ ਦੀ ਬੋਲੀ ਰਹੀ ਹੈ ਇਸ ਲਈ ਬਹੁਤ ਸਾਰੇ ਅਫ਼ਗਾਨ ਭੀ ਫ਼ਾਰਸੀ ਪੜ੍ਹੇ ਹੋਏ ਹਨ । ੧੯੨੦ ਤੋਂ ਪਸ਼ਤੋ-ਬੋਲਦੇ ਇਲਾਕਿਆਂ ਵਿਚ ਵਿਦਿਆ ਪਸ਼ਤੋ ਵਿਚ ਕਰ ਦਿਤੀ ਗਈ ਹੈ ਅਤੇ ਨਾਲ ਹੀ ਫ਼ਾਰਸੀ ਭੀ ਪੜ੍ਹਾਈ ਜਾਂਦੀ ਹੈ । ਉਜ਼ਬਕ ਲੋਕ ਤੁਰਕੀ ਅਸਲੇ ਦੀ ਉਪ-ਬੋਲੀ ਬੋਲਦੇ ਹਨ ਜਿਸ ਵਿਚ ਪਸ਼ਤੋ ਤੇ ਫ਼ਾਰਸੀ ਬੋਲੀਆਂ ਦੇ ਸ਼ਬਦ ਰਲੇ ਮਿਲੇ ਹੋਏ ਹਨ । ਇਸ ਉਪਬੋਲੀ ਦੀ ਕੋਈ ਲਿਪੀ ਨਹੀਂ ਹੈ । ਪਸ਼ਤੋ ਦੀ ਲਿਪੀ ਅਰਬੀ ਹੈ ਜਿਸ ਵਿਚ ਪਖਤੂਨੀ ਆਵਾਜ਼ਾਂ ਲਈ ਕੁਝ ਨਿਸ਼ਾਨ ਵਧਾ ਕੇ ਘਾਟਾ ਪੂਰਾ ਕਰ ਲਿਆ ਹੋਇਆ ਹੈ ।

ਪਖਤੋ ਹਿੰਦੋ-ਯੂਰਪੀ ਟੋਲੀ ਦੀ ਇਕ ਬੋਲੀ ਹੈ ਜਿਸ ਦਾ ਮੁਢ ਪਰਾਚੀਨ ਆਰੀਆਂ ਦੀ ਬੋਲੀ ਨਾਲ ਜਾ ਰਲਦਾ ਹੈ । ਇਹ ਬੋਲੀ ਚੂੰਕਿ ਦੁਰੇਡੇ ਪਹਾੜੀ ਇਲਾਕਿਆਂ ਵਿਚ ਬੋਲੀ ਜਾਂਦੀ ਰਹੀ ਹੈ ਅਤੇ ਇਸ ਵਿਚ ਹੋਰਨਾਂ ਬੋਲੀਆਂ ਨਾਲੋਂ ਘਟ ਰਲਾ ਹੋਇਆ ਹੈ, ਇਸ ਲਈ ਇਹ ਪਰਾਚੀਨ ਹਿੰਦੋ-ਯੂਰਪੀ ਬੋਲੀਆਂ ਵਿਚ ਇਕ ਬੜੀ ਸੋਹਣੀ ਕੜੀ ਹੈ । ਸ਼ਬਦ 'ਪਖਤੋ' ਦਾ ਮੁੱਢ ਬਖਤਰ, ਬਖਤ, ਬਖਤੀ ਅਰਥਾਤ ਅਜ ਕਲ ਦੇ ਬਲਖ ਦੇ ਪਿੱਛੇ ਨਾਲ ਜਾ ਰਲਦਾ ਹੈ ਜਿਥੋਂ ਕਿ ਅਵੇਸਤਾ ਦੀ ਬੋਲੀ ਦਾ ਮੁੱਢ ਤੁਰਦਾ ਹੈ । ਇਸ ਦੇ ਮੁੱਢ ਦੀ ਪੜਤਾਲ ਵਿਚ ਜੇ ਹੋਰ ਪਿਛੇ ਨੂੰ ਤੁਰੇ ਜਾਈਏ ਤਾਂ ਇਹ ਵੇਦਕ ਸਾਹਿਤ ਤਕ ਚਲਾ ਜਾਂਦਾ ਹੈ ਜਿੱਥੇ ਕਿ ਪਕਤ ਹਿੰਦੂ-ਕੁਸ਼ ਪਰਬਤ ਦੇ ਲੋਕਾਂ ਲਈ ਵਰਤਿਆ ਗਿਆ ਹੈ ।

ਪਖਤੋ ਦਾ ਸਹਿਤ ਭੀ ਪਿਛਲੇ ਇਕ ਹਜ਼ਾਰ ਸਾਲ ਤਕ ਚਲਾ

ਜਾਂਦਾ ਹੈ ਅਤੇ ਦਸਵੀਂ ਸਦੀ ਈਸਵੀ ਦੇ ਅੰਤ ਅਤੇ ਗ਼ਿਆਰਵੀਂ ਦੇ ਅਰੰਭ ਦੇ ਪਖਤੂਨ ਕਵੀਆਂ ਦਾ ਜ਼ਿਕਰ ਪੁਰਾਤਨ ਲਿਖਤਾਂ ਵਿਚ ਆਉਂਦਾ ਹੈ। ਦਸਵੀਂ ਤੋਂ ਸੋਲ੍ਹਵੀਂ ਸਦੀ ਦੇ ਕੁਝ ਕੁ ਕਵੀ ਹਨ: ਦੈਤਨੀ (੧੦੦੦ ਈ:), ਸੜਬਨੀ (੧੦੦੦ ਈ:), ਅਸਦ ਸੂਰੀ (੧੦੩੦ ਈ:), ਕਾਕੀ (੧੦੭੯ ਈ:), ਬਾਬਾ ਹੋਤਕ (੧੧੬੨ ਈ:), ਬਹਿਲੋਲ ਲੋਧੀ (੧੪੮੮ ਈ:), ਨਿਆਜ਼ੀ (੧੪੮੮ ਈ:), ਦੋਸਤ ਮੁਹੰਮਦ ਕਾਕੜ (੧੪੯੩ ਈ:), ਰਬੀਆ (੧੫੦੯ ਈ:), ਜ਼ਰਗੂਨ ਫਰਾਹੀ (੧੫੧੫ ਈ:), ਮਸਤ ਜ਼ਮੰਦ (੧੫੪੩ ਈ:), ਮਿਰਜ਼ਾ ਅਨਸਾਰੀ (੧੫੯੧ ਈ:) ਆਦਿ।

ਸਤਾਰ੍ਹਵੀਂ ਸਦੀ ਤੋਂ ਵੀਹਵੀਂ ਸਦੀ ਦੇ ਅਰੰਭ ਤਕ ਦੇ ਕਵੀ ਇਤਨੇ ਜ਼ਿਆਦਾ ਹਨ ਕਿ ਉਨ੍ਹਾਂ ਵਿਚੋਂ ਬਹੁਤ ਉਘੇ ਕਵੀਆਂ ਦਾ ਜ਼ਿਕਰ ਹੀ ਕੀਤਾ ਜਾ ਸਕਦਾ ਹੈ ਜਿਵੇਂ ਕਿ ਪੀਰ ਰੌਸ਼ਨ, ਅਖੁੰਦ ਦਰਵੇਜ਼ਾ ਖੁਸ਼ਹਾਲ ਖਾਨ ਖਟਕ ਤੇ ਉਸ ਦੀ ਧੀ ਹਲੀਮਾ, ਅਬਦੁਲ ਰਹਿਮਾਨ, ਮੋਹਮੰਦ, ਹਮੀਦ ਮੋਹਮੰਦ, ਆਦਿ।

ਫਾਰਸੀ ਭੀ ਅਫ਼ਗਾਨਿਸਤਾਨ ਦੀ ਇਕ ਆਪਣੀ ਬੋਲੀ ਹੈ ਅਤੇ ਹਾਲ ਤਕ ਦਫਤਰੀ ਬੋਲੀ ਚਲੀ ਆਉਂਦੀ ਹੈ। ਇਸ ਬੋਲੀ ਦਾ ਪਹਿਲਾ ਕਵੀ ਹਨਜ਼ਲਾ ਬਗ਼ੀਸੀ ਸੂਬਾ ਹਿਰਾਤ ਤੇ ਬਗੀਸ ਦਾ ਵਸਨੀਕ ਸੀ। ਫ਼ਾਰਸੀ ਦੀਆਂ ਅਨਗਿਣਤ ਵਡੀਆਂ ਵਡੀਆਂ ਉਚ-ਟੀਸੀ ਦੀਆਂ ਉਘੀਆਂ ਪੁਸਤਕਾਂ ਅਫ਼ਗਾਨਿਸਤਾਨ ਵਿਚ ਲਿਖੀਆਂ ਗਈਆਂ ਹਨ, ਜਿਵੇਂ ਕਿ ਅਫ਼ਗਾਨ ਬਾਦਸ਼ਾਹ ਮਹਿਮੂਦ ਗਜ਼ਨਵੀ ਲਈ ਲਿਖਿਆ ਗਿਆ ਤੂਸ-ਨਿਵਾਸੀ ਫਿਰਦੌਸੀ ਦਾ ਸ਼ਾਹਨਾਮਾ, ਮੌਲਾਨਾ ਜਲਾਲੁਦੀਨ ਬਲਖੀ ਦੀ ਮਸਨਵੀ, ਅਤੇ ਅਬੂ ਅਲੀ ਸੀਨਾ, ਅਬਦੁਲਾ ਅਨਸਾਰ ਹਿਰਾਤੀ, ਬੈਹਕੀ, ਗ਼ਰਦੇਜ਼ੀ, ਮੈਮੰਦੀ, ਫ਼ਰੁੱਖੀ, ਸੀਸਤਾਨੀ, ਅਨਵਰੀ, ਆਦਿ ਦੀਆਂ ਪੁਸਤਕਾ ਹਨ।

ਇਨ੍ਹਾਂ ਵਿਚੋਂ ਖੁਸ਼ਹਾਲ ਖਾਨ ਖਟਕ ਅਜ ਕਲ ਦੇ ਅਫਗਾਨਾਂ ਲਈ ਦੇਸ਼ ਪਿਆਰ, ਪਖਤੂਨ-ਆਜ਼ਾਦੀ ਅਤੇ ਵਤਨ ਲਈ ਕੁਰਬਾਨੀ

ਦਾ ਇਕ ਪੂਜਨੀਕ ਚਾਨਣ-ਮੁਨਾਰਾ ਬਣਿਆ ਹੋਇਆ ਹੈ ਅਤੇ ਉਸ ਦੀਆਂ ਕਵਿਤਾਵਾਂ ਆਜ਼ਾਦੀ-ਪੂਜ ਪਖਤੂਨ ਨੌਜਵਾਨਾਂ ਲਈ ਕੌਮੀ ਗੀਤਾਂ ਦਾ ਕੰਮ ਦੇ ਰਹੀਆਂ ਹਨ। ਖੁਸ਼ਹਾਲ ਖਾਨ ਅਕੋੜੇ ਦੇ ਖਟਕ ਪਠਾਣਾਂ ਦਾ ਸਰਦਾਰ ਸੀ ਜੋ ੧੬੧੩ ਈ: ਵਿਚ ਪੈਦਾ ਹੋਇਆ ਅਤੇ ਆਪਣੇ ਪਿਤਾ ਦੀ ਮੌਤ ਪਿਛੋਂ ਸ਼ਾਹ ਜਹਾਨ ਦੇ ਜ਼ਮਾਨੇ ਵਿਚ ਖਟਕਾਂ ਦਾ ਸਰਦਾਰ ਬਣਿਆ। ਪਰ ਪਠਾਣਾਂ ਦੀ ਆਜ਼ਾਦੀ ਦਾ ਚਾਹਵਾਨ ਖੁਸ਼ਹਾਲ ਖਾਨ ਔਰੰਗਜ਼ੇਬ ਨੂੰ ਕਿਵੇਂ ਭਾ ਸਕਦਾ ਸੀ? ਉਸ ਨੇ ਇਸ ਨੂੰ ਫੜ ਕੇ ਗਵਾਲੀਅਰ ਦੇ ਕਿਲ੍ਹੇ ਵਿਚ ਡੱਕ ਦਿੱਤਾ। ਇਥੇ ਖੁਸ਼ਹਾਲ ਖਾਨ ਨੇ ਆਪਣੀ ਬਹੁਤ ਸਾਰੀ ਕਵਿਤਾ ਲਿਖੀ ਅਤੇ ਜਦ ਕੈਦ ਤੋਂ ਛੁੱਟੀ ਹੋਈ ਤਾਂ ਵਤਨ ਜਾ ਕੇ ਪਠਾਣਾਂ ਨੂੰ ਇਕੱਠੇ ਕੀਤਾ ਤੇ ਮੁਗ਼ਲਾਂ ਵਿਰੁੱਧ ਲੜਾਈ ਦੀ ਤਿਆਰੀ ਸ਼ੁਰੂ ਕਰ ਦਿੱਤੀ। ਖਟਕਾਂ, ਅਫਰੀਦੀਆਂ ਤੇ ਕਈ ਹੋਰ ਪਠਾਣ ਕਬੀਲਿਆਂ ਨੇ ਖੁਸ਼ਹਾਲ ਖਾਨ ਦੀ ਅਗਵਾਈ ਹੇਠਾਂ ਔਰੰਗਜ਼ੇਬ ਦੇ ਵਿਰੁਧ ਆਜ਼ਾਦੀ ਦਾ ਝੰਡਾ ਖੜਾ ਕਰ ਦਿੱਤਾ ਅਤੇ ਪਿਸ਼ਾਵਰ ਦੇ ਇਲਾਕੇ ਵਿਚ ਉਹ ਤਰਥਲੀ ਮਚਾਈ ਕਿ ਖੁਦ ਔਰੰਗਜ਼ੇਬ ਨੂੰ ਫੌਜਾਂ ਲੈ ਕੇ ਓਥੇ ਪੁੱਜਣਾ ਪਿਆ ਅਤੇ ਲਗ ਭਗ ਦੋ ਵਰ੍ਹੇ ਅਟਕ ਡੇਰੇ ਲਾਈ ਬੈਠਾ ਰਿਹਾ। ਪਠਾਣ ਬਹੁਤੀ ਦੇਰ ਮੁਗ਼ਲ ਤਾਕਤ ਦਾ ਟਾਕਰਾ ਨਾ ਕਰ ਸਕੇ। ਆਖਰ ਖੁਸ਼ਹਾਲ ਖਾਨ ਨੂੰ ਆਪਣੇ ਪੁੱਤਰ ਦੇ ਹਕ ਵਿਚ ਸਰਦਾਰੀ ਤੋਂ ਅਸਤੀਫਾ ਦੇਣਾ ਪਿਆ। ਪਰ ਔਰੰਗਜ਼ੇਬ ਦੇ ਵਿਰੁਧ ਉਸ ਦਾ ਪਠਾਣੀ ਜਜ਼ਬਾ ਆਖਰੀ ਦਿਨਾਂ ਤਕ ਉਸੇ ਤਰਾਂ ਕਾਇਮ ਰਿਹਾ। ਖੁਸ਼ਹਾਲ ਖਾਨ ੭੮ ਸਾਲ ਦੀ ਉਮਰ ਵਿਚ ਕਾਲ ਵਸ ਹੋਇਆ। ਭਾਵੇਂ ਖੁਸ਼ਹਾਲ ਖਾਨ ਦੇ ਪੰਜ ਭੂਤਕ ਸਰੀਰ ਨੂੰ ਕਾਲ ਵਸ ਹੋਏ ਨੂੰ ੨੬੨ ਸਾਲ ਗੁਜ਼ਰ ਗਏ ਹਨ ਪਰ ਵਤਨ ਦੀ ਆਜ਼ਾਦੀ ਦੇ ਜਜ਼ਬਿਆਂ ਅਤੇ ਉਸ ਲਈ ਘਾਲੀਆਂ ਕਠਨ ਘਾਲਾਂ ਕਰਕੇ ਉਹ ਹਾਲ ਤਕ ਭੀ ਪਠਾਣਾਂ ਦੇ ਦਿਲਾਂ ਵਿਚ ਜੀਉਂਦਾ ਜਾਗਦਾ ਹੈ ਅਤੇ ਉਨ੍ਹਾਂ ਦੇ ਪਿਆਰ ਤੇ ਸਤਕਾਰ ਦਾ ਪਾਤਰ ਬਣਿਆ ਹੋਇਆ ਹੈ।

# ਵਿਦਿਆ ਲਈ ਯਤਨ

ਜਿਵੇਂ ਕੁਝ ਸਾਲਾਂ ਤੋਂ ਵਿਦਿਆ ਲਈ ਯਤਨ ਅਫ਼ਗਾਨਿਸਤਾਨ ਵਿਚ ਹੋ ਰਹੇ ਹਨ, ਘਟ ਹੀ ਹੋਰ ਕਿਸੇ ਦੇਸ ਵਿਚ ਦਿਸਦੇ ਹਨ। ਅਫ਼ਗਾਨਿਸਤਾਨ ਵਿਚ ਜੇ ਕਾਮਯਾਬੀ ਉਤਨੀ ਤੇਜ਼ੀ ਨਾਲ ਨਹੀਂ ਹੁੰਦੀ ਦਿਸਦੀ ਤਾਂ ਉਸਦੇ ਕਾਰਣ ਦੇਸ ਦੀ ਗਰੀਬੀ, ਦੇਸ ਦੇ ਬਹੁਤ ਸਾਰੇ ਇਲਾਕਿਆਂ ਦਾ ਪਹਾੜੀ ਤੇ ਰੇਤਲੇ ਹੋਣਾ, ਆਵਾ-ਜਾਈ ਦੇ ਸਾਧਨਾਂ ਦਾ ਘਾਟਾ, ਪਿਛਲੇ ਬਾਰਕਜ਼ਈ ਸ਼ਾਹੀ ਖਾਨਦਾਨ ਦੀ ਵਿਦਿਆ ਵਲੋਂ ਅਣਗਹਿਲੀ ਆਦਿ ਹਨ। ਅੱਜ ਕਲ ਦੀ ਹਕੂਮਤ ਨੇ ਮੁਢਲੀ ਪਰਾਇਮਰੀ ਵਿਦਿਆ ਲਾਜ਼ਮੀ ਤੇ ਮੁਫਤ ਕਰ ਦਿਤੀ ਹੈ ਅਤੇ ਮੈਨੂੰ ਪਤਾ ਲਗਾ ਸੀ ਕਿ ਕਈ ਥਾਈਂ ਇਹ ਜਬਰੀ ਦੇ ਬਰਾਬਰ ਹੈ ਅਤੇ ਇਹ ਜ਼ੁਮੇਵਾਰੀ ਪੁਲਸ ਦੀ ਹੈ ਕਿ ਉਹ ਦੇਖਣ ਕਿ ਪੜ੍ਹਨੀ ਦੀ ਉਮਰ ਵਾਲੇ ਸਾਰੇ ਬਚੇ ਮਦਰਸੀਂ ਜਾਂਦੇ ਹਨ ਕਿ ਨਹੀਂ।

ਪਰਾਇਮਰੀ ਤੋਂ ਬਾਦ ਵਿਦਿਆ ਜਬਰੀ ਤਾਂ ਨਹੀਂ ਰਹਿੰਦੀ, ਪਰ ਮੁਫਤ ਧੁਰ ਤਕ ਅਰਥਾਤ ਕਾਲਜਾਂ ਤੇ ਯੂਨੀਵਰਸਟੀ ਤਕ ਚਲਦੀ ਹੈ। ਇਹ ਹੀ ਨਹੀਂ ਕਿ ਪਾੜ੍ਹਿਆਂ ਪਾਸੋਂ ਕੋਈ ਫ਼ੀਸ ਨਹੀਂ ਲਈ ਜਾਂਦੀ ਬਲਕਿ ਉਨ੍ਹਾਂ ਨੂੰ ਕਿਤਾਬਾਂ, ਕਾਗਜ਼ ਤੇ ਹੋਰ ਪੜ੍ਹਾਈ ਦਾ ਸਾਰਾ ਸਾਮਾਨ ਧੁਰ ਤਕ ਸਰਕਾਰ ਵਲੋਂ ਮੁਫਤ ਮਿਲਦਾ ਹੈ। ਇਥੇ ਤਕ ਕਿ ਸਭ ਵਿਦਿਆਰਥੀਆਂ ਨੂੰ ਕਪੜੇ ਭੀ ਸਰਕਾਰੋਂ ਮਿਲਦੇ ਹਨ। ਇਕ ਸੂਟ ਸਰਦੀਆਂ ਦਾ ਤੇ ਇਕ ਸੂਟ ਗਰਮੀਆਂ ਦਾ। ਇਸ ਗੱਲ ਵਿਚ ਅਫ਼ਗਾਨਿਸਤਾਨ ਦੁਨੀਆਂ ਦੇ ਸਭ ਦੇਸਾਂ ਤੋਂ ਅੱਗੇ ਲੰਘ ਗਿਆ ਹੈ। ਜੋ ਗੱਲ ਅਮਰੀਕਾ ਵਰਗੇ ਧਨਾਢ ਦੇਸ ਨੇ ਭੀ ਨਹੀਂ ਕੀਤੀ, ਉਹ ਗਰੀਬ ਅਫ਼ਗਾਨਿਸਤਾਨ ਕਰ ਰਿਹਾ ਹੈ। ਸ਼ਾਇਦ ਕੋਈ ਆਖੇ ਕਿ ਅਮਰੀਕਾ ਵਿਚ ਤਾਂ ਸਾਰੇ ਲੋਕੀ ਅਮੀਰ ਹਨ ਉਥੇ ਇਨ੍ਹਾਂ ਗੱਲਾਂ ਦੀ ਲੋੜ ਹੀ ਨਹੀਂ। ਪਰ ਸੰਸਾਰ ਦੇ ਹੋਰ ਸਾਰੇ ਦੇਸ ਅਮਰੀਕਾ ਵਾਂਙੂ ਤਾਂ ਧਨਾਢ ਨਹੀਂ, ਉਨ੍ਹਾਂ ਵਿਚੋਂ ਇਹ ਗੱਲਾਂ ਹੋਰ ਕਿਸੇ ਨੇ ਕਿਉਂ ਨਹੀਂ ਕਰ ਵਿਖਾਈਆਂ ?

### ਸਕੂਲ ਤੇ ਕਾਲਜ–

ਅਜ ਤੋਂ ਪੰਜਾਹ ਸਾਲ ਪਹਿਲਾਂ ਅਫਗਾਨਿਸਤਾਨ ਵਿਚ ਹਿੰਦੁਸਤਾਨ ਦੇ ਕੁਝ ਹਿੱਸਿਆ ਦੀ ਤਰ੍ਹਾਂ ਮਸੀਤਾਂ ਵਿਚ ਹੀ ਮਦਰਸੇ ਹੁੰਦੇ ਸਨ ਜਿਥੇ ਕਿ ਮੁੱਲਾਂ ਲੋਕ ਧਾਰਮਕ ਅਤੇ ਹੋਰ ਅਰਬੀ ਫ਼ਾਰਸੀ ਆਦਿ ਦੀ ਵਿਦਿਆ ਦਿੰਦੇ ਸਨ। ਬਿਦੇਸ਼ੀ ਬੋਲੀ ਤੇ ਸਾਹਿਤ ਪੜ੍ਹਾ-ਉਣ ਦਾ ਰਵਾਜ ਨਹੀਂ ਸੀ ਹੁੰਦਾ। ਸੰਨ ੧੯੦੪ ਵਿਚ ਅਮੀਰ ਹਬੀਬੁਲਾ ਖਾਨ ਨੇ ਹਬੀਬੀਆ ਸਕੂਲ (ਜੋ ਹੁਣ ਹਬੀਬੀਆ ਕਾਲਜ ਦੇ ਨਾਉਂ ਨਾਲ ਪਰਸਿਧ ਹੈ) ਖੋਲ੍ਹਿਆ ਜਿਥੇ ਕਿ ਅੰਗਰੇਜ਼ੀ ਪੜ੍ਹਾਉਣ ਦਾ ਪਰਬੰਧ ਕੀਤਾ ਗਿਆ। ਅਜ ਕਲ ਇਸ ਪਰਕਾਰ ਦੇ ਸਕੂਲ ਤੇ ਕਾਲਜ ਥਾਂ ਥਾਂ ਖੁਲ੍ਹੇ ਹੋਏ ਹਨ ਤੇ ਖੁਲ੍ਹ ਰਹੇ ਹਨ। ਕਾਬੁਲ ਵਿਚ ਹਬੀਬੀਆ, ਗਾਜ਼ੀ, ਇਸਤਿਕਲਾਲ ਤੇ ਨਜਾਤ ਕਾਲਜ ਹਨ। ਪਹਿਲੇ ਦੋ ਕਾਲਿਜਾਂ ਹਬੀਬੀਆ ਤੇ ਗਾਜ਼ੀ ਵਿਚ ਅੰਗਰੇਜ਼ੀ ਪੜ੍ਹਾਈ ਜਾਂਦੀ ਹੈ, ਇਸਤਿਕਲਾਲ ਵਿਚ ਫਰਾਂਸੀਸੀ ਅਤੇ ਨਜਾਤ ਵਿਚ ਜਰਮਨ, ਜਿਥੇ ਕਿ ਇਨ੍ਹਾਂ ਬੋਲੀਆਂ ਨੂੰ ਪੜ੍ਹਾਉਣ ਵਾਲੇ ਉਸਤਾਦ ਭੀ ਉਨ੍ਹਾਂ ਮੁਲਕਾਂ ਦੇ ਅਮਰੀਕੀ, ਫਰਾਂਸੀਸੀ ਤੇ ਜਰਮਨ ਹਨ। ਕਈ ਥਾਂਈ ਮਸੀਤਾਂ ਵਿਚ ਹਾਲ ਤਕ ਭੀ ਮਕਤਬ (ਮਦਰਸੇ) ਹਨ ਜਿਥੇ ਕਿ ਤਿੰਨ ਸਾਲ ਪੜ੍ਹਨ ਪਿਛੋਂ ਬੱਚੇ ਦੂਸਰੇ ਸਕੂਲਾਂ ਦੀ ਚੌਥੀ ਜਮਾਤ ਵਿਚ ਦਾਖਲ ਹੋ ਸਕਦੇ ਹਨ।

### ਪਰਾਇਮਰੀ (ਇਬਤਿਦਾਈ) *ਵਿਦਿਆ*--

ਪਰਾਇਮਰੀ ਵਿਦਿਆ, ਜਿਵੇਂ ਕਿ ਉਪਰ ਦਸਿਆ ਗਿਆ ਹੈ, ਮੁਫਤ ਤੇ ਲਾਜ਼ਮੀ ਹੈ। ੬–੭ ਸਾਲ ਦੀ ਉਮਰ ਦੇ ਬਚੇ ਸਕੂਲ ਵਿਚ ਪੜ੍ਹਨੇ ਪਾਏ ਜਾਂਦੇ ਨੇ। ਛੇ ਸਾਲ ਦਾ ਕੋਰਸ ਹੈ। ੩੦ ਤੋਂ ੪੦ ਹਫ਼ਤੇ ਤਕ ਸਾਲ ਵਿਚ ਪੜ੍ਹਾਈ ਹੁੰਦੀ ਹੈ। ਜੁਮੇਰਾਤ (ਵੀਰਵਾਰ) ਨੂੰ ਅੱਧੀ ਛੁਟੀ ਹੁੰਦੀ ਹੈ ਤੇ ਜੁਮੇ (ਸ਼ੁਕਰਵਾਰ) ਨੂੰ ਸਾਰੀ। ਦਿਨ ਵਿਚ ੪੫–੪੫ ਮਿੰਟ ਦੇ ਪੰਜ ਪੀਰੀਅਡ ਹੁੰਦੇ ਨੇ।

ਪੜ੍ਹਾਈ ਦੀ ਆਮ ਬੋਲੀ ਪਸ਼ਤੋ ਹੈ, ਪਰ ਦੇਸ ਵਿਚ ਚੂੰਕਿ ਦੋ ਬੋਲੀਆਂ ਹਨ, ਪਸ਼ਤੋ ਤੇ ਫਾਰਸੀ (ਜੋ ਕਾਬਲ ਵਿਚ ਅਤੇ ਈਰਾਨ ਨਾਲ ਲਗਦੀਆਂ ਸਰਹਦਾਂ ਤੇ ਬੋਲੀ ਜਾਂਦੀ ਹੈ), ਇਸ ਲਈ ਫ਼ਾਰਸੀ ਭੀ ਪੜ੍ਹਾਈ ਜਾਂਦੀ ਹੈ। ਹਰ ਇਕ ਵਿਦਿਆਰਥੀ ਲਈ ਦੋਨੋ ਬੋਲੀਆਂ ਸਿਖਣੀਆਂ ਜ਼ਰੂਰੀ ਹਨ। ਪਸ਼ਤੋ ਬੋਲਦੇ ਇਲਾਕੇ ਵਿਚ ਫਾਰਸੀ ਅਤੇ ਫਾਰਸੀ ਬੋਲਚੇ ਇਲਾਕੇ ਵਿਚ ਪਸ਼ਤੋ ਦਾ ਪੜ੍ਹਨਾ ਜ਼ਰੂਰੀ ਹੈ।

ਲੋਕਾਂ ਦੀ ੯੮ ਫੀ ਸਦੀ ਵਸੋਂ ਚੂੰਕਿ ਮੁਸਲਮਾਨ ਹੈ ਇਸ ਲਈ ਸਕੂਲਾਂ ਵਿਚ ਇਸਲਾਮੀ ਧਾਰਮਿਕ ਵਿਦਿਆ ਹੀ ਦਿਤੀ ਜਾਂਦੀ ਹੈ, ਪਰ ਵੱਡੇ ਵੱਡੇ ਸ਼ਹਿਰਾਂ ਵਿਚ ਜਿਥੇ ਕਿ ਸਿੱਖਾਂ, ਹਿੰਦੂਆਂ ਤੇ ਯਹੂਦੀਆਂ ਦੀ ਵੀ ਚੋਖੀ ਵਸੋਂ ਹੈ ਉਥੇ ਇਨ੍ਹਾਂ ਧਰਮਾਂ ਦੀ ਸਿਖਿਆ ਲਈ ਸਿੱਖ, ਹਿੰਦੂ ਤੇ ਯਹੂਦੀ ਉਸਤਾਦਾਂ ਦਾ ਭੀ ਪਰਬੰਧ ਹੈ ਤਾਂ ਕਿ ਇਨ੍ਹਾਂ ਧਰਮਾਂ ਵਾਲੇ ਵਿਦਿਆਰਥੀ ਬਹੁਤੇ ਘਾਟੇ ਵਿਚ ਨਾ ਰਹਿਣ।

ਲੜਕੇ ਤੇ ਲੜਕੀਆਂ ਦੇ ਸਕੂਲ ਵਖਰੇ ਵਖਰੇ ਹਨ। ਸਾਂਝੀ ਵਿਦਿਆ ਦਾ ਇੱਥੇ ਰਵਾਜ ਨਹੀਂ ਹੈ। ਵੱਡੀਆਂ ਲੜਕੀਆਂ ਨੂੰ ਚੂੰਕਿ ਪਰਦਾ ਕਰਨਾ ਪੈਂਦਾ ਹੈ ਇਸ ਲਈ ਇਥੇ ਸਾਂਝੀ ਵਿਦਿਆ ਦਾ ਪਰਬੰਧ ਨਹੀਂ ਹੋ ਸਕਦਾ।

**ਸੈਕੰਡਰੀ ਵਿਦਿਆ (ਲੀਸਾ)–**

ਅਫਗਾਨਿਸਤਾਨ ਵਿਚ ਮੁਢਲੀ ਵਿੱਦਿਆ ਤੋਂ ਬਾਦ ਅਗਲੇਰੀ ਵਿੱਦਿਆ ਦਾ ਢਾਂਚਾ ਯੂਰਪ ਤੇ ਅਮਰੀਕਾ ਦੇ ਢੰਗਾਂ ਨੂੰ ਮਿਲਾ ਕੇ ਘੜਿਆ ਹੋਇਆ ਹੈ। ਇਸ ਦਾ ਮੁਖ ਆਦਰਸ਼ ਅਫ਼ਗਾਨ ਨੌਜਵਾਨਾਂ ਨੂੰ ਇਖਲਾਕੀ, ਧਾਰਮਕ ਅਤੇ ਸ਼ਹਿਰੀ ਫ਼ਰਜ਼ਾਂ ਵਿਚ ਪੱਕਿਆਂ ਕਰਕੇ ਚੰਗੇ ਨਿਰੋਏ ਅਫ਼ਗਾਨ ਸ਼ਹਿਰੀ ਬਣਾਉਣਾ ਹੈ ਤਾਂ ਕਿ ਉਹ ਆਪਣੇ ਜੀਵਨ ਦਾ ਕੋਈ ਮਨੋਰਥ ਬਣਾ ਕੇ ਉਸ ਲਈ ਪੂਰੀ ਤਰ੍ਹਾਂ ਤਿਆਰ ਹੋ ਜਾਣ ਅਤੇ ਆਪਣੇ ਕੰਮ ਕਾਰ ਵਿਚ ਨਿਪੁਣ ਹੋਣ।

ਸੈਕੰਡਰੀ ਵਿੱਦਿਆ ਦਾ ਕੋਰਸ ਭੀ ੬ ਸਾਲਾਂ ਦਾ ਹੈ ਅਤੇ ਦੋ ਹਿੱਸਿਆਂ ਵਿਚ ਵੰਡਿਆ ਜਾਂਦਾ ਹੈ। ਦੂਸਰੇ ਹਿੱਸੇ ਦੇ ਅਖੀਰ ਤੇ ਡਿਪਲੋਮਾ ਮਿਲਨ ਤੋਂ ਪਹਿਲਾਂ ਵਿਦਿਆਰਥੀ ਨੂੰ ਸਾਇੰਸ, ਫਲਸਫੇ ਜਾਂ ਸੋਸ਼ਲ ਸਾਇੰਸ ਦੀਆਂ ਦੋ ਸ਼ਾਖਾਂ ਵਿਚ ਖਾਸ ਮੁਹਾਰਤ (Specialization) ਪਰਾਪਤ ਕਰਨੀ ਪੈਂਦੀ ਹੈ। ਸਾਲ ਵਿਚ ੪੦ ਹਫਤੇ ਪੜ੍ਹਾਈ ਹੁੰਦੀ ਹੈ ਅਤੇ ਹਰ ਹਫਤੇ ਵਿਚ ੩੪–੩੬ ਪੀਰਅਡ ਹੁੰਦੇ ਨੇ।

ਕਾਲਜਾਂ ਵਿਚ ਭੀ ਕਿਤਾਬਾਂ, ਸਟੇਸ਼ਨਰੀ ਆਦਿ ਸਭ ਸਾਮਾਨ ਸਰਕਾਰੋਂ ਮੁਫਤ ਮਿਲਦਾ ਹੈ ਅਤੇ ਲੋੜਵੰਦਾਂ ਨੂੰ ਵਜ਼ੀਫੇ ਭੀ ਦਿੱਤੇ ਜਾਂਦੇ ਹਨ।

**ਉਚੇਰੀ ਵਿਦਿਆ–**

ਉਚੇਰੀ ਵਿਦਿਆ ਦਾ ਪਰਬੰਧ ਕਾਬੁਲ ਯੂਨੀਵਰਸਿਟੀ ਦੇ ਵੱਖ ਵੱਖ ਮਹਿਕਮਿਆਂ ਰਾਹੀਂ ਹੁੰਦਾ ਹੈ ਜਿਨ੍ਹਾਂ ਨੂੰ ਫ਼ੈਕਲਟੀ ਆਖਿਆ ਜਾਂਦਾ ਹੈ। ਕਾਬੁਲ ਯੂਨੀਵਰਸਿਟੀ ਸੰਨ ੧੯੪੬ ਵਿਚ ਕਾਇਮ ਹੋਈ ਸੀ। ਯੂਨੀਵਰਸਿਟੀ ਵਿਚ ਕੇਵਲ ਉਹ ਵਿਦਿਆਰਥੀ ਹੀ ਲਏ ਜਾਂਦੇ ਹਨ ਜਿਨ੍ਹਾਂ ਨੇ ਬਕਲਾਰੀਆ–ਬੀ. ਏ., ਬੀ. ਐਸ-ਸੀ–ਵਰਗਾ (ਬੈਚਿਲਰ ਦਾ ਡਿਪਲੋਮਾ) ਲੈ ਲਿਆ ਹੋਵੇ। ਯੂਨੀਵਰਸਟੀ ਨੂੰ 'ਪੋਹੰਤੂਨ' ਆਖਦੇ ਹਨ। ਇਸ ਵਿਚ ਖਾਸ ਫੈਕਲਟੀਆਂ ਇਹ ਹਨ:–

੧. ਮੈਡੀਸਨ (ਡਾਕਟਰੀ ਇਲਾਜ)–ਕੋਰਸ ੬ ਸਾਲਾਂ ਦਾ ਹੈ। ਪਹਿਲੇ ਸਾਲ ਸਾਇੰਸ ਪੜ੍ਹਨੀ ਪੈਂਦੀ ਹੈ ਤੇ ਪੰਜ ਸਾਲ ਹਕੀਮੀ। ਫੈਕਲਟੀ ਵਿਚ ਪੰਜ ਸਾਲ ਦੀ ਪੜ੍ਹਾਈ ਤੋਂ ਬਾਦ ਜਿਰਾਹੀ (ਚੀਰ ਫਾੜ), ਦਾਈ ਪੁਣੇ, ਬਚਿਆਂ ਦੇ ਇਲਾਜ ਦੇ ਇਮਤਿਹਾਨ ਪਾਸ ਕਰਨੇ ਪੈਂਦੇ ਹਨ। ਅਮਲੀ ਤਜਰਬਿਆਂ ਲਈ ਹਸਪਤਾਲ ਤੇ ਲੈਬੋਰਿਟਰੀਆਂ ਹਨ। ਪ੍ਰੋਫੈਸਰ ਬਾਹਰਲੇ ਦੇਸਾਂ ਵਿਚ ਪੜ੍ਹੇ ਹੋਏ

ਅਫਗਾਨ ਤੇ ਫਰਾਂਸੀਸੀ ਹਨ।

੨. ਕਾਨੂੰਨ ਤੇ ਰਾਜਸੀ ਵਿਗਿਆਨ (Law and Political Science)—ਚਾਰ ਸਾਲ ਦਾ ਕੋਰਸ, ਪਰੋਫੈਸਰ ਅਫ਼ਗਾਨ, ਜਰਮਨ, ਆਸਟਰੀਅਨ, ਮਿਸਰੀ ਤੇ ਤੁਰਕ ਹਨ।

੩. ਸਾਇੰਸ—ਕੋਰਸ ਚਾਰ ਸਾਲ। ਇਸ ਦੇ ਦੋ ਹਿੱਸੇ ਹਨ।

(੧) ਹਿਸਾਬ ਤੇ ਫਿਜ਼ਕਸ
(੨) ਕੈਮਿਸਟਰੀ

ਇਸਦੇ ਨਾਲ ਹੀ ਸੰਬੰਧਤ ਹਨ:-

(੧) ਜ਼ੂਔਲਜੀ (ਜਾਨਵਰਾਂ ਦਾ ਗਿਆਨ)
(੨) ਬੋਟਨੀ (ਬਿਰਛਾਂ ਪੌਦਿਆ ਦਾ ਗਿਆਨ)
(੩) ਮਾਈਨਜ਼ (ਖਾਨਾਂ, ਸੋਨਾਂ, ਚਾਂਦੀ, ਲੋਹਾ, ਆਦਿ ਦਾ ਗਿਆਨ)
(੪) ਖੇਤੀਬਾੜੀ।

੪. ਲਿਟਰੇਚਰ (ਸਾਹਿਤ)—ਕੋਰਸ ਚਾਰ ਸਾਲ। ਇਸ ਵਿਚ ਹਨ:-

ਪਸ਼ਤੋ—ਸਾਹਿਤ ਅਤੇ ਉਸਦਾ ਇਤਿਹਾਸ, ਵਿਆਕਰਣ ਤੇ ਪੁਸਤਕਾਂ।
ਫਾਰਸੀ ਸਾਹਿਤ ਅਤੇ ਉਸ ਦਾ ਇਤਿਹਾਸ।
ਸੰਸਾਰ ਦੀਆਂ ਕੌਮਾਂ ਦਾ ਸਾਹਿਤਕ ਇਤਿਹਾਸ।
ਤਹਿਜ਼ੀਬ ਦਾ ਇਤਿਹਾਸ
ਅਫ਼ਗਾਨਿਸਤਾਨ ਦਾ ਰਾਜਸੀ ਇਤਿਹਾਸ।
ਅਫਗਾਨਿਸਤਾਨ ਦਾ ਸਾਹਿਤਕ ਇਤਿਹਾਸ!
ਅਰਬੀ, ਸੰਸਕ੍ਰਿਤ ਤੇ ਅਵਸਤਕ ਸਾਹਿਤ ਦਾ ਇਤਿਹਾਸ।
ਤਵਾਰੀਖ ਤੇ ਜੁਗਰਾਫੀਆ ਭੀ ਇਸੇ ਫੈਕਲਟੀ ਵਿਚ ਹਨ।

ਯੂਨੀਵਰਸਟੀ ਵਿਚ ਭੀ ਵਿਦਿਆ ਮੁਫਤ ਹੈ ਅਤੇ ਕਿਤਾਬਾਂ ਤੇ ਹੋਰ ਸਾਰਾ ਸਾਮਾਨ ਸਰਕਾਰ ਵਲੋਂ ਮੁਫ਼ਤ ਦਿਤਾ ਜਾਂਦਾ ਹੈ।

ਗਰੀਬ ਵਿਦਿਆਰਥੀਆਂ ਨੂੰ ਰੋਟੀ ਕਪੜਾ ਮੁਫਤ ਮਿਲਦਾ ਹੈ ਤੇ ਕਈਆਂ ਨੂੰ ਨਾਲੋ ਨਾਲ ਵਜ਼ੀਫ਼ੇ ਭੀ ਦਿਤੇ ਜਾਂਦੇ ਹਨ ।

ਇਸ ਤੋਂ ਬਿਨਾਂ ਉਚੇਰੀ ਵਿਦਿਆ ਲਈ ਬਹੁਤ ਸਾਰੇ ਵਿਦਿਆਰਥੀ ਬਾਹਰਲੇ ਦੇਸ਼ਾਂ ਵਿਚ ਸਰਕਾਰੀ ਖਰਚ ਤੇ ਭੇਜੇ ਜਾਂਦੇ ਹਨ । ਇਸ ਵੇਲੇ ਚੋਖੀ ਗਿਣਤੀ ਵਿਚ ਅਫਗਾਨ ਮੁੰਡੇ ਫਰਾਂਸ, ਇੰਗਲਿਸਤਾਨ, ਅਮਰੀਕਾ, ਮਿਸਰ, ਸੁਇਟਜ਼ਰਲੈਂਡ ਤੇ ਹਿੰਦੁਸਤਾਨ ਵਿਚ ਪੜ੍ਹ ਰਹੇ ਹਨ ।

ਯੂਨੀਵਰਸਟੀ ਵਿਦਿਆ ਤੋਂ ਬਿਨਾਂ ਹੇਠ ਲਿਖੇ ਕੰਮਾਂ ਲਈ ਸਰਕਾਰ ਵਲੋਂ ਵਖੋ ਵਖ ਸਕੂਲ ਖੋਲ੍ਹੇ ਹੋਏ ਹਨ :—

੧—ਮਕੈਨੀਕਲ, ਲੋਹਾਰਾ, ਤਰਖਾਨਾ, ਬਿਜਲੀ, ਮੋਟਰ ਇੰਜਨੀਰੀ ਮਕਾਨ-ਉਸਾਰੀ ਆਦਿ ।

੨—ਖੇਤੀ ਬਾੜੀ

੩—ਆਰਟ ਪੱਥਰ-ਘਾੜੀ, ਤਸਵੀਰਾਂ ਬਣਾਉਣਾ ਆਦਿ ।

੪—ਦਾਈ ਦਾ ਕੰਮ, ਬੀਮਾਰਾਂ ਦੀ ਸੰਭਾਲ, ਦੰਦ ਸਾਜ਼ੀ ।

੫—ਲੇਖਾ-ਪੱਤਾ (ਹਿਸਾਬ ਕਿਤਾਬ) ਤੇ ਮੁਨਸ਼ੀ ਗੀਰੀ (ਕਲਰ-ਕੀ ਲਿਖਾ-ਪੜ੍ਹੀ) ਦਫ਼ਤਰ ਦਾ ਹੋਰ ਕੰਮ ।

੬—ਵਪਾਰ, ਬੈਂਕ ਦਾ ਕੰਮ ।

੭—ਧਾਰਮਕ ਤੇ ਇਸਲਾਮਕ ਵਿਦਿਆ ।

੮—ਉਸਤਾਦਾਂ ਦੀ ਸਿਖਲਾਈ ।

੯—ਕਸਰਤ ਤੇ ਖੇਲਾਂ, ਆਦਿ, ਆਦਿ ।

ਅਫਗਾਨਿਸਤਾਨ ਦੇ ਵਿਦਿਆ-ਢੰਗ ਦਾ ਵਾਧਾ ਇਹ ਹੈ ਕਿ ਪੜ੍ਹਾਈ ਲਈ ਬਾਹਰਲੇ ਦੇਸ਼ਾਂ ਤੋਂ ਖਾਸ ਮੁਹਾਰਤੀ ਉਸਤਾਦ ਮੰਗਾਏ ਜਾਂਦੇ ਹਨ ਤੇ ਬਿਦੇਸ਼ੀ ਬੋਲੀਆਂ ਪੜ੍ਹਾਉਣ ਲਈ ਉਨ੍ਹਾਂ ਹੀ ਦੇਸ਼ਾਂ ਦੇ ਉਸਤਾਦ ਰੱਖੇ ਜਾਂਦੇ ਹਨ । ਫਰਾਂਸੀਸੀ ਪੜ੍ਹਾਉਣ ਲਈ ਫਰਾਂਸੀਸੀ, ਜਰਮਨ ਲਈ ਜਰਮਨ, ਅੰਗਰੇਜ਼ੀ ਲਈ ਅਮਰੀਕੀ ਤੇ ਅੰਗਰੇਜ਼ ਪ੍ਰੋਫੈਸਰ ਹਨ, ਜਿਵੇਂ ਕਿ ਹਬੀਬੀਆ ਤੇ ਗਾਜ਼ੀ ਕਾਲਜਾਂ ਵਿਚ

ਅਮਰੀਕਨ, ਇਸਤਕਲਾਲ ਵਿਚ ਫਰਾਂਸੀਸੀ ਤੇ ਨਜਾਤ ਵਿਚ ਜਰਮਨ ਪ੍ਰੋਫੈਸਰ ਹਨ । ਫੌਜੀ ਸਿਖਲਾਈ ਲਈ ਤੁਰਕ ਤੇ ਫਰਾਂਸੀਸੀ ਅਫਸਰ ਹਨ । ਕੁਝ ਕੁ ਸਕੂਲਾਂ ਕਾਲਜਾਂ ਵਿਚ ਹਿੰਦੁਸਤਾਨੀ ਉਸਤਾਦ ਭੀ ਹਨ ।

ਗੱਲ ਕੀ ਵਿਦਿਆ ਦੇ ਮੈਦਾਨ ਵਿਚ ਅਫਗਾਨ ਦਿਨ ਰਾਤ ਜਤਨ ਕਰ ਰਹੇ ਹਨ ਅਤੇ ਛਾਲੀਂ ਅੱਗੇ ਵਧ ਰਹੇ ਹਨ । ਅਫਗਾਨਿ-ਸਤਾਨ ਦੇ ਬਜਟ ਦਾ ਪੰਜਵਾਂ ਹਿੱਸਾ ਵਿਦਿਆ ਉੱਤੇ ਖਰਚ ਹੁੰਦਾ ਹੈ ਅਤੇ ਰੂਸ ਤੋਂ ਬਿਨਾਂ ਕਿਸੇ ਹੋਰ ਦੇਸ਼ ਵਿਚ ਵਿਦਿਆ ਇਸ ਤਰ੍ਹਾਂ ਮੁਫ਼ਤ ਨਹੀਂ ਹੈ ਜਿਵੇਂ ਏਥੇ ਹੈ ।

## ਅਜਾਇਬ-ਘਰ ਤੇ ਲਾਇਬਰੇਰੀਆਂ

ਕਾਬਲ ਵਿਚ ਕੋਈ ਚੰਗੀ ਵੱਡੀ ਲਾਇਬਰੇਰੀ ਨਹੀਂ ਹੈ ਜਿਥੇ ਆਮ ਪੜ੍ਹੇ ਲਿਖੇ ਲੋਕ ਜਾ ਕੇ ਕਿਤਾਬਾਂ ਤੇ ਅਖਬਾਰਾਂ ਪੜ੍ਹਦੇ ਹੋਣ ।

ਯੂਨੀਵਰਸਟੀ ਦੀਆਂ ਫੈਕਲਟੀਆਂ ਦੀਆਂ ਆਪਣੇ ਆਪਣੇ ਮਜ਼ਮੂਨਾਂ ਦੀਆਂ ਲਾਇਬਰੇਰੀਆਂ ਅਤੇ ਕਾਲਜਾਂ ਦੀਆਂ ਲਾਇਬਰੇਰੀਆਂ ਤੋਂ ਬਿਨਾਂ ਮਹਿਕਮਾ ਤਾਲੀਮ ਦੀ ਲਾਇਬਰੇਰੀ ਹੀ ਕੁਝ ਚੰਗੀ ਲਾਇ-ਬਰੇਰੀ ਹੈ, ਪਰ ਉਥੇ ਭੀ ਨਾ ਤਾਂ ਕਿਤਾਬਾਂ ਦੀਆਂ ਸੂਚੀਆਂ ਹੀ ਠੀਕ ਬਣੀਆਂ ਹੋਈਆਂ ਹਨ ਅਤੇ ਨਾ ਹੀ ਕਿਤਾਬਾਂ ਦੀ ਸੰਭਾਲ ਚੰਗੀ ਹੈ । ਕੁਝ ਅਲਮਾਰੀਆਂ ਭੀ ਲਕੜੀ ਦੇ ਖੋਖਿਆਂ ਦੀਆਂ ਬਣੀਆਂ ਹੋਈਆਂ ਹਨ । ਮਾਲੂਮ ਹੁੰਦਾ ਹੈ ਸਰਕਾਰ ਇਸ ਪਾਸੇ ਕਾਫੀ ਗੌਹ ਨਹੀਂ ਕਰ ਰਹੀ ।

ਇਸ ਤੋਂ ਬਿਨਾਂ ਕਾਬਲ ਵਿਚ ਹੇਠ ਲਿਖੀਆਂ ਹੋਰ ਲਾਇ-ਬਰੇਰੀਆਂ ਹਨ:–

ਕਿਤਾਬ-ਖਾਨਾ-ਇ-ਰਿਆਸਤਿ ਮਤਬੂਆਤ, ਕੋਟਾ-ਇ-ਲੰਦਨੀ ।

ਕਿਤਾਬ ਖਾਨਾ-ਇ-ਬਾਂਕਿ ਮਿੱਲੀ।

ਕਿਤਾਬ ਖਾਨਾ-ਇ-ਮਿਊਜ਼ੀਅਮ।

ਕਿਤਾਬ ਖਾਨਾ-ਇ-ਸ਼ਾਹੀ (**Royal Library**) ਜੋ ਬਾਦਸ਼ਾਹ ਦੀ ਨਿਜੀ ਲਾਇਬਰੇਰੀ ਹੈ।

ਅਮਰੀਕਨ ਲਾਇਬਰੇਰੀ ਜੋ ਹੁਣੇ ਹੀ ਕਾਬੁਲ ਦੇ ਅਮਰੀਕੀ ਸਫਾਰਤ ਖਾਨੇ ਨੇ ਖੋਲ੍ਹੀ ਹੈ। ਇਸਦਾ ਪੁਸਤਕ ਸੰਗ੍ਰਹਿ, ਸੂਚੀਆਂ ਤੇ ਪ੍ਰਬੰਧ ਬਹੁਤ ਅੱਛਾ ਹੈ।

ਲਿਖਤੀ ਪੁਸਤਕਾਂ ਦਾ ਸਭ ਲਾਇਬਰੇਰੀਆਂ ਨਾਲੋਂ ਚੰਗਾ ਇਕੱਠ ਕਾਬੁਲ ਮੀਊਜ਼ੀਅਮ (ਅਜਾਇਬ ਘਰ) ਵਿਚ ਹੈ। ਇਹ ਮੀਊਜ਼ੀਅਮ ਸ਼ਹਿਰ ਦੇ ਲਹਿੰਦੇ ਵਲ ੬–੭ ਮੀਲ ਦੀ ਵਿਥ ਤੇ ਦਾਰੁਲ-ਅਮਾਨ ਵਿਚ ਹੈ। ਇਥੇ ਮਹਾਤਮਾ ਬੁਧ ਦੇ ਬੁੱਤਾਂ ਦਾ ਸੰਗ੍ਰਹਿ ਬਹੁਤ ਸੋਹਣਾ ਹੈ। ਅਫ਼ਗਾਨਿਸਤਾਨ ਦੇ ਪਰਾਚੀਨ ਯੂਨਾਨੀ ਤੇ ਅਫ਼ਗਾਨ ਹਾਕਮਾਂ ਦੀਆਂ ਤਸਵੀਰਾਂ ਦੇ ਨਾਲੋਂ ਨਾਲ ਖਾਨਦਾਨ ਦੁੱਰਾਨੀ ਦੀਆਂ ਤਸਵੀਰਾਂ ਦਾ ਭੀ ਚੰਗਾ ਇਕੱਠ ਹੈ। ਕਾਫਿਰਿਸਤਾਨ (ਜਿਸਨੂੰ ਹੁਣ ਨੂਰਿਸਤਾਨ ਕਹਿੰਦੇ ਹਨ) ਦੇ ਇਲਾਕੇ ਦੀਆਂ ਕੁਝ ਨਿਸ਼ਾਨੀਆਂ ਭੀ ਰੱਖੀਆਂ ਹੋਈਆਂ ਹਨ। ਪੁਸਤਕਾਂ ਦੇ ਸੰਗ੍ਰਹਿ ਵਿਚ ਕੁਝ ਕੁਰਾਨ ਸ਼ਰੀਫ਼ ਐਸੇ ਹਨ ਜੋ ਹਜ਼ਰਤ ਅਲੀ ਤੇ ਹਜ਼ਰਤ ਉਸਮਾਨ ਦੇ ਲਿਖੇ ਹੋਏ ਦਸੇ ਜਾਂਦੇ ਹਨ। ਹੇਠ ਲਿਖੀਆਂ ਪੁਸਤਕਾਂ ਖਾਸ ਜ਼ਿਕਰ ਦੇ ਯੋਗ ਹਨ:–

ਯਾਕੂਬ ਅਲੀ (ਮਿਰਜ਼ਾ), ਪੁਤਰ ਅਹਿਸਦ ਅਲੀ ਖ਼ਾਨ ਕਾਬੁਲੀ, ਦੀ ਕਿਤਾਬਿ ਤਵਾਰੀਖ਼ਿ ਪਾਦਸ਼ਾਹਾਨਿ ਮੁਤਾਖਰੀਨ ਅਫਗਾਨਿਸਤਾਨ, ਆਰੰਭ ਕਰਨ ਦੀ ਤਾਰੀਖ਼ ਰਮਜ਼ਾਨ ੧੩੦੭ ਹਿ:। ਇਸ ਵਿਚ ਅਮੀਰ ਦੋਸਤ ਮੁਹੰਮਦ ਖ਼ਾਨ ਤੋਂ ਲੈ ਕੇ ਅਮੀਰ ਅਬਦੁਰ ਰਹਿਮਾਨ ਖ਼ਾਨ ਦੇ ਦਿਨਾਂ ਤਕ ਦੇ ਹਾਲ ਹਨ।

ਸਵਾਨਿਹ–ਓ–ਤਵਾਰੀਖਿ ਅਮੀਰ ਅਬਦੁਰ ਰਹਿਮਾਨ ਖਾਨ–

ਉਸ ਦੇ ਆਪਣੇ ਹੱਥੀਂ ਲਿਖੀ ਹੋਈ ਹੈ ।
ਵਕਾਯਾਇ–ਖਾਰਿਕਾਇ ਅਹਿਮਦ ਸ਼ਾਹ ਬਾਬਾ, ਜੋ ਉਸ ਦੇ ਵਜ਼ੀਰ ਸ਼ਾਹ ਵਲੀ ਖਾਨ ਦੇ ਹੁਕਮ ਨਾਲ ਲਿਖੀ ਗਈ ਸੀ।
ਨਾਰਾਇਨ ਕੌਲ ਆਜਿਜ਼–ਅਹਿਵਾਲ ਕਸ਼ਮੀਰ।
ਮੁਹੰਮਦ ਆਜ਼ਮ–ਤਵਾਰੀਖਿ ਕਸ਼ਮੀਰ।
ਵਾਕਿਆਤ ਸ਼ਾਹ ਜਹਾਨ ।
ਤਵਾਰੀਖਿ ਸ਼ਾਹ ਜਹਾਨ ।
ਵਾਕਿਆਤ ਸ਼ਾਹ ਸ਼ੁਜਾਹ, ਉਸ ਦੇ ਆਪਣੇ ਲਿਖੇ ਹੋਏ ਹਾਲਾਤ ।
ਜਵਾਬ-ਓ-ਸਵਾਲਿ ਅਮੀਰ ਅਬਦੁਰ ਰਹਿਮਾਨ ਵਾ ਵਾਇ-ਸਰਾਇ ਹਿੰਦ, ਜਮਾਦੀ-ਓ-ਸਾਨੀ ੧੩੦੨ ਹਿ: ।
ਨਸਬ ਨਾਮਾ-ਇ-ਮੁਸ਼ਾਇਖਿ ਹਿੰਦ ।
ਸਿਦੀਕੀ–ਤਾਰੀਖ ਅਹਿਮਦ ।
ਅਬੁਲ ਫ਼ਜ਼ਲ, ਕਿਤਾਬ ਦਰ ਤਸੱਵੁਫ, ੧੦੬੩ ਹਿ: ।
ਤੁਜਕਿ ਅਮੀਰ ਤੈਮੂਰ ਗੁਰਗਾਨੀ।
ਗੁਲਾਮ ਹੈਦਰ ਖਾਨ–ਜੰਗਨਾਮਾ ।

# ਕਾਬਲ ਦੇ ਹਿੰਦੂ ਤੇ ਸਿੱਖ

ਕਾਬਲ ਵਿਚ ੮੫੦ ਕੁ ਘਰ ਸਿੱਖਾਂ ਤੈ ਹਿੰਦੂਆਂ ਦੇ ਹਨ, ਜੋ ਸਿਖ ਅਤੇ ਸੇਵਕ ਕਹਿਲਾਉਂਦੇ ਹਨ ਅਤੇ ਗੁਰੂ ਘਰ ਦੇ ਬੜੇ ਸ਼ਰਧਾਲੂ ਤੇ ਪਰੇਮੀ ਹਨ। ਇਨ੍ਹਾਂ ਦੀ ਗਿਣਤੀ ਚਾਰ ਹਜ਼ਾਰ ਦੇ ਨੇੜੇ ਤੇੜੇ ਹੈ। ਪੁਰਾਣੇ ਸਮਿਆਂ ਤੋਂ ਹੀ ਕੁਝ ਹਿੰਦੂ ਇਥੇ ਚਲੇ ਆ ਰਹੇ ਹਨ ਜੋ ਇਸਲਾਮ ਦੇ ਇਥੇ ਆਉਣ ਤੋਂ ਪਹਿਲਾਂ ਦੇ ਵਸਨੀਕ ਹਨ। ਇਹ ਅਸਲੋਂ ਨਸਲੋਂ ਚੰਗੇ ਭਲੇ ਅਫ਼ਗਾਨ ਹਨ। ਗੁਰੂ ਨਾਨਕ ਦੇ ਵੇਲੇ ਇਹ ਉਨ੍ਹਾਂ ਦੇ ਸਿਖ ਸੇਵਕ ਬਣੇ ਤੇ ਉਦੋਂ ਤੋਂ ਬਰਾਬਰ ਸਿਖ ਸੇਵਕ ਚਲੇ ਆਉਂਦੇ ਹਨ। ਸਿਖ ਇਤਿਹਾਸ ਤੋਂ ਪਤਾ ਲਗਦਾ ਹੈ ਕਿ ਕਾਬਲ, ਗ਼ਜ਼ਨੀ ਤੇ ਕੰਧਾਰ ਦੀਆਂ ਸਿਖ ਸੰਗਤਾਂ ਕਈ ਵਾਰੀ ਸਤਿ-ਗੁਰਾਂ ਦੇ ਦਰਸ਼ਨ ਲਈ ਪੰਜਾਬ ਆਇਆ ਕਰਦੀਆਂ ਸਨ। ਇਸ ਤਰ੍ਹਾਂ ਹੋਰ ਦੁਰੇਡੇ ਦੇਸ਼ਾਂ ਦੀਆਂ ਸੰਗਤਾਂ ਨਾਲੋਂ ਇਹ ਲੋਕ ਸਿਖੀ ਦੇ ਬਹੁਤ ਨੇੜੇ ਰਹੇ ਅਤੇ ਇਨ੍ਹਾਂ ਦਾ ਪਰੇਮ ਤੇ ਸਿਦਕ ਵਧਦਾ ਤੇ ਪੱਕਾ ਹੁੰਦਾ ਗਿਆ। ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਹੋਰ ਸਿਖਾਂ ਦੀ ਤਰ੍ਹਾਂ ਇਹ ਭੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ। ਫਾਸਲਾ ਦੂਰ ਹੋਣ ਕਰਕੇ ਜੋ ਪੰਜਾਬ ਆ ਕਿ ਸਿੰਘ ਨਾ ਸਜ ਸਕੇ ਉਨ੍ਹਾਂ ਵਿਚੋਂ ਕਈਆਂ ਨੇ ਉਥੇ ਹੀ ਅੰਮ੍ਰਿਤ ਛਕ ਲਿਆ। ਫੇਰ ਭੀ ਕੁਝ ਟਬਰ ਐਸੇ ਰਹਿ ਗਏ ਜਿਨ੍ਹਾਂ ਵਿਚੋਂ ਕੋਈ ਅੰਮ੍ਰਿਤਧਾਰੀ ਨਾ ਹੋ ਸਕਿਆ, ਪਰ ਉਨ੍ਹਾਂ ਦੇ ਸਿਖੀ ਸਿਦਕ ਤੇ ਭਰੋਸੇ ਵਿਚ ਕੋਈ ਫ਼ਰਕ ਨਾ ਆਇਆ। ਉਹ ਹੁਣ ਤਕ 'ਸੇਵਕ' ਕਰਕੇ ਪਰਸਿਧ ਹਨ। ਇਹ ਸਿਖੀ ਵਿਚ ਪਰਪੱਕ ਹਨ ਅਤੇ ਧਰਮ ਕਰਮ ਦੀਆਂ ਸਭ ਗੱਲਾਂ ਸਿਖੀ ਰਹੁ ਰੀਤ ਅਨੁਸਾਰ ਕਰਦੇ ਹਨ। ਕੇਵਲ ਸ੍ਰੀ ਗੁਰੂ ਗਰੰਥ ਸਾਹਿਬ ਹੀ ਇਨਾਂ ਦਾ ਇਸ਼ਟ ਹੈ।

ਕੁਝ ਕੁ ਪੁਰਾਤਨ ਹਿੰਦੂ ਐਸੇ ਭੀ ਹਨ ਜੋ ਗੁਰੂ ਸਾਹਿਬਾਂ ਪਰ ਨਿਸ਼ਚਾ ਰਖਦੇ ਹਨ। ਗੁਰੂ ਗਰੰਥ ਸਾਹਿਬ ਨੂੰ ਮੰਨਦੇ ਤੇ ਉਨਾਂ ਦਾ ਪਾਠ ਕਰਦੇ ਹਨ ਪਰ ਨਾਲ ਹੀ ਹਿੰਦੂ ਮੰਦਰਾਂ ਵਿਚ ਪੂਜਾ ਲਈ ਚਲੇ

ਜਾਂਦੇ ਹਨ । ਸਿਖਾਂ ਅਤੇ ਸੇਵਕਾਂ ਵਿਚ ਕੋਈ ਭਾਈਚਾਰਕ ਵਿਤਕਰਾ ਨਹੀਂ ਹੈ ।

ਜਿੱਥੇ ਕਿਧਰੇ ਭੀ ਸਿਖਾਂ ਸੇਵਕਾਂ ਦੀ ਵਸੋਂ ਹੈ ਉਥੇ ਹੀ ਗੁਰਦੁਆਰੇ ਬਣੇ ਹੋਏ ਹਨ । ਜਿਵੇਂ ਪਿਛੇ ਦਸਿਆ ਜਾ ਚੁਕਾ ਹੈ, ਪੰਜ ਗੁਰਦੁਆਰੇ ਕੰਧਾਰ ਵਿਚ ਹਨ, ਇਕ ਗ਼ਜ਼ਨੀ, ਸਤ ਕਾਬਲ ਵਿਚ, ਇਕ ਜਲਾਲਾਬਾਦ ਵਿਚ ਤੇ ਇਕ ਸੁਲਤਾਨ ਪੁਰ ਵਿਚ । ਇਸੇ ਤਰਾਂ ਕੁਝ ਕੁ ਹੋਰ ਕਸਬਿਆਂ ਤੇ ਪਿੰਡਾਂ ਵਿਚ ਭੀ ਗੁਰਦੁਆਰੇ ਹਨ । ਸੁਲਤਾਨਪੁਰ ਵਿਚ ਗੁਰੂ ਨਾਨਕ ਸਾਹਿਬ ਦਾ ਇਕ ਇਤਿਹਾਸਕ ਅਸਥਾਨ 'ਚਸ਼ਮਾ ਸਾਹਿਬ' ਹੈ ਜਿਸ ਦੇ ਨਾਲ ਹੀ ਭਾਈ ਬਹਾਦਰ ਸਿੰਘ ਦੀ ਹਿੰਮਤ ਨਾਲ ਗੁਰੂ ਕਾ ਲੰਗਰ ਚਲਦਾ ਹੈ ।

ਅਫਗਾਨਿਸਤਾਨ ਦੇ ਸਿਖ ਸਿਦਕ ਭਰੋਸੇ ਵਿਚ ਬਹੁਤ ਪਕੇ ਹਨ । ਸਵੇਰੇ ਗੁਰਦੁਆਰੇ ਭਰਪੂਰ ਹੁੰਦੇ ਹਨ ਅਤੇ ਸੰਗਤਾਂ ਬੜੇ ਪ੍ਰੇਮ ਨਾਲ ਜੁੜਦੀਆਂ ਹਨ । ਸ਼ਾਇਦ ਹੀ ਕੋਈ ਆਭਾਗਾ ਸਿਖ ਹੋਵੇਗਾ ਜੋ ਸਵੇਰੇ ਗੁਰਦੁਆਰੇ ਨਾ ਜਾ ਸਕਿਆ ਹੋਵੇ । ਗੁਰਦੁਆਰਿਆਂ ਵਿਚ ਆਸਾ ਦੀ ਵਾਰ ਲਗਦੀ ਹੈ ਤੇ ਕਥਾ ਕੀਰਤਨ ਹੁੰਦੇ ਹਨ । ਗੁਰਪੁਰਬ ਬੜੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ । ਆਮ ਸਿੰਘ ਅੰਮ੍ਰਿਤਧਾਰੀ ਹਨ । ਕਈ ਥਾਈਂ ਇਕ ਸਿੰਘ ਭੀ, ਕੀ ਬੁਢਾ ਤੇ ਕੀ ਜਵਾਨ ਤੇ ਬੱਚਾ, ਅੰਮ੍ਰਿਤ ਤੋਂ ਬਗ਼ੈਰ ਨਹੀਂ ਹੈ ।

ਕਾਬੁਲ ਦੇ ਪਰਸਿਧ ਸਿਖਾਂ ਵਿਚੋਂ ਖਾਸ ਬਾਬਾ ਸਰਨ ਸਿੰਘ ਬੇਦੀ ਹਨ ਜੋ ਭਾਵੇਂ ਧਨਾਢ ਤਾਂ ਨਹੀਂ ਪਰ ਸੇਵਾ-ਭਾਵ ਵਿਚ ਸਭ ਤੋਂ ਮੋਹਰੀ ਹਨ ਅਤੇ ਗੁਰੂ ਘਰ ਦੇ ਹਰ ਕੰਮ ਲਈ ਹਰ ਵੇਲੇ ਤਿਆਰ ਰਹਿੰਦੇ ਹਨ । ਇਹ ਇਨ੍ਹਾਂ ਦੀ ਹਿੰਮਤ ਦਾ ਨਤੀਜਾ ਹੈ ਕਿ ਕਾਬੁਲ ਵਿਚ ਸਿਖ ਬਚੇ ਬੱਚੀਆਂ ਲਈ ਗੁਰਮੁਖੀ ਅਤੇ ਧਾਰਮਿਕ ਵਿਦਿਆ ਦਾ ਸਕੂਲ ਚਲ ਰਿਹਾ ਹੈ ਜਿਥੇ ਕਿ ਹਿੰਦੀ ਦੀ ਪੜ੍ਹਾਈ ਦਾ ਭੀ ਪ੍ਰਬੰਧ ਕੀਤਾ ਹੋਇਆ ਹੈ । ਗੁਰਦੁਆਰਿਆਂ ਅਤੇ ਲਿਖਤੀ ਗੁਰੂ ਗਰੰਥ ਸਾਹਿਬ ਦੇ ਦਰਸ਼ਨ ਕਰਨ ਵਿਚ ਜੋ ਖੇਚਲ ਇਨ੍ਹਾਂ ਨੇ ਮੇਰੇ ਲਈ ਉਠਾਈ ਉਸ

ਲਈ ਮੈਂ ਇਨ੍ਹਾਂ ਦਾ ਦਿਲੋਂ ਧੰਨਵਾਦੀ ਹਾਂ । ਜੇ ਕਾਬੁਲ ਪੁਜਦੇ ਸਾਰ ਹੀ ਮੈਨੂੰ ਇਨ੍ਹਾਂ ਦੇ ਦਰਸ਼ਨ ਨਾ ਹੁੰਦੇ ਤਾਂ ਸ਼ਾਇਦ ਮੈਨੂੰ ਇਤਨੀ ਸਫ਼ਲਤਾ ਨਾ ਹੁੰਦੀ ਜਿਤਨੀ ਕਿ ਇਨ੍ਹਾਂ ਦੀ ਸਹਾਇਤਾ ਨਾਲ ਹੋਈ ।

ਦੂਸਰੇ ਸਜਣ ਜਿਨ੍ਹਾਂ ਦਾ ੰ ਧੰਨਵਾਦੀ ਹਾਂ ਉਹ ਹਨ ਭਾਈ ਅਮਰ ਸਿੰਘ, ਭਾਈ ਦਰਬਾਰੀ ਸਿੰਘ ਤੇ ਬਾਬੂ ਸਰਨ ਸਿੰਘ । ਪਿਛਲੇ ਦੋਨੋਂ ਸਜਣ ਖਾਲਸਾ ਦੀਵਾਨ ਅਫ਼ਗਾਨਿਸਤਾਨ ਦੇ ਪਰਧਾਨ ਤੇ ਮੀਤ ਪਰਧਾਨ ਹਨ । ਇਹ ਬੜੇ ਹਿੰਮਤੀ ਤੇ ਪੰਥ ਸੇਵਾ ਲਈ ਦਰਦ ਰੱਖਣ ਵਾਲੇ ਹਨ ਅਤੇ ਖਾਲਸੇ ਦੀ ਚੜ੍ਹਦੀ ਕਲਾ ਤੇ ਹਰ ਮੈਦਾਨ ਫ਼ਤਿਹ ਦੇ ਚਾਹਵਾਨ ਹਨ । ਇਨ੍ਹਾਂ ਦੀ ਸਹਾਇਤਾ ਨਾਲ ਮੈਂ ਕਾਬੁਲ ਅਤੇ ਜਲਾਲਾਬਾਦ ਵਿਚ ਗੁਰੂ ਗਰੰਥ ਸਾਹਿਬ ਦੀਆਂ ਕਈ ਲਿਖਤੀ ਬੀੜਾਂ ਦੇ ਦਰਸ਼ਨ ਕਰ ਸਕਿਆ ।

ਹੋਰ ਭੀ ਕਈ ਇਕ ਬੜੇ ਪਰੇਮੀ ਸਿੰਘ ਕਾਬੁਲ ਵਿਚ ਹਨ, ਪਰ ਆਪਣੇ ਨਿਜੀ ਕਾਰੋਬਾਰ ਵਿਚ ਇਤਨੇ ਫਸੇ ਹੋਏ ਹਨ ਕਿ ਪੰਥਕ ਕੰਮਾਂ ਵਿਚ ਯੋਗ ਹਿੱਸਾ ਨਹੀਂ ਲੈਂਦੇ । ਇਸ ਲਈ ਪੰਥ ਵਿਚ ਉਨ੍ਹਾਂ ਦੀ ਬਹੁਤੀ ਪਰਸਿੱਧੀ ਨਹੀਂ । ਐਸੇ ਧਨੀਆਂ ਦਾ ਕੀ ਫ਼ਾਇਦਾ ਜੋ ਕੌਮ ਦੀ ਕੋਈ ਸੇਵਾ ਨਹੀਂ ਕਰਦੇ । ਉਨ੍ਹਾਂ ਨਾਲੋਂ ਉਹ ਗ਼ਰੀਬ ਸੌ ਗੁਣਾਂ ਚੰਗੇ ਜੋ ਸੇਵਾ ਕਰਦੇ ਤੇ ਵੰਡ ਛਕਦੇ ਹਨ । ਇਹ ਮਾਇਆ "ਪਾਪਾਂ ਬਾਝਹੁ ਹੋਵੈ ਨਾਂਹੀ, ਮੁਇਆਂ ਸਾਥਿ ਨਾ ਜਾਈ ॥"

# ਕਾਬੁਲ ਦੇ ਗੁਰਦੁਆਰੇ

## ਗੁਰਦੁਆਰਾ ਗੁਰੂ ਨਾਨਕ

ਕਾਬੁਲ ਦੇ ਗੁਰਦੁਆਰਿਆਂ ਦੇ ਦਰਸ਼ਨ ਆਰੰਭ ਕਰਨ ਵੇਲੇ ਮੈਨੂੰ ਸਭ ਤੋਂ ਜ਼ਿਆਦਾ ਅਫਸੋਸ਼ ਇਹ ਸੁਣ ਕੇ ਹੋਇਆ ਕਿ ਕਾਬੁਲ ਦਾ ਉਹ ਮਹਾਨ ਇਤਿਹਾਸਕ ਅਸਥਾਨ ਜੋ ਗੁਰੂ ਨਾਨਕ ਦੇ ਚਰਨਾਂ ਦੀ ਛੋਹ ਨਾਲ ਪਵਿੱਤਰ ਹੋਇਆ ਹੋਇਆ ਸੀ ਅਤੇ ਜਿਥੇ ਗੁਰ-ਦੁਆਰਾ ਅਸਥਾਪਨ ਸੀ ਕਾਬਲ ਦੇ ਕੁਝ ਕੁ ਸੁਆਰਥੀ ਅਤੇ ੇ-ਹਿੰਮਤੇ ਸਿੱਖਾਂ ਦੀ ਅਣਗਹਿਲੀ ਕਰਕੇ ਮਿਟ ਚੁਕਾ ਹੈ।

ਇਹ ਗੁਰਦੁਆਰਾ ਪੁਰਾਣੇ ਸ਼ਹਿਰ ਕਾਬੁਲ ਦੇ ਪਾਨ ਚੌਕ ਜੁੱਬਾ (ਜਿਸ ਨੂੰ ਹੁਣ ਜਾਦਿ-ਮਹਿਮੰਦ ਕਹਿੰਦੇ ਹਨ) ਵਿਚ ਸੀ, ਜੋ ਸਰਕਾਰ ਦੀ ਸ਼ਹਿਰ ਨੂੰ ਮੁੜ ਨਵੇਂ ਢੰਗ ਨਾਲ ਬਣਾਉਣ ਵਾਲੀ ਸਕੀਮ ਵਿਚ ਆ ਕੇ ਹੁਣ ਢਹਿ ਚੁੱਕਾ ਹੈ। ਜਿਸ ਵੇਲੇ ਸਰਕਾਰ ਨੇ ਆਪਣੀ ਸਕੀਮ ਚਾਲੂ ਕੀਤੀ ਤਾਂ ਆਪਣੇ ਰਿਵਾਜ ਅਨੁਸਾਰ ਗੁਰਦੁਆਰੇ ਦਾ ਮਲਬਾ ਤੇ ਸਾਮਾਨ ਅਤੇ ਕੀਮਤ ਗੁਰਦੁਆਰੇ ਦੇ ਪ੍ਰਬੰਧਕਾਂ ਦੇ ਹਵਾਲੇ ਕਰ ਦਿਤੀ ਸੀ ਅਤੇ ਪਰਬੰਧਕਾਂ ਨੂੰ ਸਰਕਾਰ ਵਲੋਂ ਅਖਤਿਆਰ ਸੀ ਕਿ ਸ਼ਹਿਰ ਦੀ ਨੀਵੀਂ ਸਕੀਮ ਦੇ ਮੁਤਾਬਿਕ ਉਹ ਗੁਰਦੁਆਰੇ ਦੀ ਜਗਾ ਨੂੰ ਮੁੜ ਖਰੀਦ ਲੈਣ। ਪਰ ਚੂੰਕਿ ਪਰਬੰਧਕਾਂ ਨੇ ਆਪਣੇ ਘਰਾਂ ਲਈ ਕੋਈ ਹੋਰ ਥਾਂ ਲੈਣ ਦੀ ਸੋਚੀ ਹੋਈ ਸੀ ਅਤੇ ਉਨ੍ਹਾਂ ਨੇ ਗੁਰਦੁਆਰੇ ਦਾ ਮਲਬਾ ਸਾਮਾਨ ਆਦਿ ਉਥੇ ਹੋਰ ਗੁਰਦੁਆਰੇ ਵਾਸਤੇ ਵਰਤਣ ਦਾ ਮਨ ਬਣਾਇਆ ਹੋਇਆ ਸੀ ਇਸ ਲਈ ਉਨ੍ਹਾਂ ਨੇ ਗੁਰੂ ਨਾਨਕ ਦੇ ਇਸ ਇਤਿਹਾਸਕ ਅਸਥਾਨ ਦੀ ਮਹਾਨਤਾ ਦੀ ਪਰਵਾਹ ਨਾ ਕੀਤੀ ਅਤੇ ਇਸ ਦੇ ਪਰਾਪਤ ਕਰਨ ਲਈ ਕੋਈ ਜਤਨ ਨਾ ਕੀਤਾ। ਨਤੀਜਾ ਇਹ ਹੋਇਆ ਕਿ ਇਹ ਥਾਂ ਇਕ ਵਪਾਰੀ ਪਠਾਣ ਸਾਹਿਬ ਜਾਨ ਖਾਨ ਜਹਾਜ਼ੀ ਨੇ ਖਰੀਦ ਲਈ ਅਤੇ ਇਥੇ ਇਕ ਅਮਾਰਤ ਬਣਾ ਲਈ। ਸਾਹਿਬ ਜਾਨ ਖਾਨ ਜਹਾਜ਼ੀ ਰੱਬ ਦਾ ਭੈ ਰੱਖਣ ਵਾਲਾ ਇਕ ਭੁਲਾ

ਲੋਕ ਅਫਗਾਨ ਦਸੀਦਾ ਹੈ ਅਤੇ ਆਮ ਲੋਕਾਂ ਵਿਚ ਚੰਗਾ ਦਾਨੀ ਪਰਸਿਧ ਹੈ। ਕਹਿੰਦੇ ਹਨ ਕਿ ਉਸ ਨੇ ਇਕ ਹਿੰਦੂ ਪਾਸੋਂ ਇਕ ਲੱਖ ਅਫ਼ਗਾਨੀ ਰੁਪਇਆ ਲੈਣਾ ਸੀ। ਹਿੰਦੂ ਗ਼ਰੀਬ ਸੀ ਅਤੇ ਕਰਜ਼ਾ ਲਾਹ ਸਕਣ ਦੀ ਉਸ ਵਿਚ ਸਮਰਥਾ ਨਹੀਂ ਸੀ। ਉਸ ਦੀ ਇਸਤਰੀ ਸਾਹਿਬ ਜਾਨ ਦੇ ਘਰ ਗਈ ਅਤੇ ਆਪਣੇ ਪਤੀ ਪਰ ਰਹਿਮ ਲਈ ਬੇਨਤੀ ਕੀਤੀ। ਘਰ ਆਏ ਦਾ ਮਾਣ ਰੱਖਣਾ ਅਫ਼ਗਾਨਾਂ ਦਾ ਇਕ ਉੱਘਾ ਖਾਸਾ ਹੈ ਅਤੇ ਲਗਦੀ ਵਾਹ ਉਸ ਨੂੰ ਨਿਰਾਸ ਨਹੀਂ ਮੋੜਦੇ। ਸਾਹਿਬ ਜਾਨ ਦੇ ਦਿਲ ਵਿਚ ਦਇਆ ਆ ਗਈ ਅਤੇ ਪਠਾਣੀ ਬਿਰਦ ਪਾਲਦੇ ਹੋਏ ਉਸ ਨੇ ਹਿੰਦੂ ਦਾ ਸਾਰਾ ਕਰਜ਼ਾ ਮਾਫ਼ ਕਰ ਦਿਤਾ।

ਗੁਰਦੁਆਰੇ ਸਬੰਧੀ ਭੀ ਮੈਂ ਸੁਣਿਆ ਸੀ ਕਿ ਸਾਹਿਬ ਜਾਨ ਉਹ ਅਸਥਾਨ ਲਗਦੇ ਮੁਲ ਸਿਖਾਂ ਨੂੰ ਦੇ ਦੇਣ ਨੂੰ ਤਿਆਰ ਹੈ। ਪਰ ਅਫਸੋਸ ਤੇ ਦੁਖ ਦੀ ਗਲ ਹੈ ਕਿ ਕਾਬੁਲ ਦੇ ਸਿਖ ਇਕੱਠੇ ਹੋ ਕੇ ਹਿੰਮਤ ਨਹੀਂ ਕਰ ਰਹੇ। ਜਿਨ੍ਹਾਂ ਲੋਕਾਂ ਪਾਸ ਗੁਰੂ ਨਾਨਕ ਦੇ ਗੁਰਦੁਆਰੇ ਦੀਆਂ ਚੀਜ਼ਾਂ, ਮਾਲ ਤੇ ਰੁਪਇਆ ਹੈ ਉਹ ਨਾ ਆਪ ਅੱਗੇ ਹੋ ਕੇ ਤੁਰਦੇ ਹਨ ਤੇ ਨਾ ਪਿਛੇ ਲਗ ਕੇ ਕੰਮ ਕਰਨ ਨੂੰ ਤਿਆਰ ਹੁੰਦੇ ਹਨ। ਨਤੀਜਾ ਇਹ ਹੋ ਰਿਹਾ ਹੈ ਕਿ ਗੁਰੂ ਨਾਨਕ ਦੇ ਇਤਿਹਾਸਕ ਗੁਰਦੁਆਰੇ ਦੇ ਮੁੜ ਅਸਥਾਪਨ ਹੋਣ ਵਿਚ ਢਿਲ ਪੈਂਦੀ ਜਾ ਰਹੀ ਹੈ ਅਤੇ ਖਤਰਾ ਹੈ ਕਿ ਹੋਰ ਸਮਾਂ ਬੀਤ ਜਾਣ ਨਾਲ ਉਤਸ਼ਾਹ ਬਿਲਕੁਲ ਮਰ ਜਾਏਗਾ ਅਤੇ ਸਤਿਗੁਰ ਨਾਨਕ ਦਾ ਇਹ ਇਤਿਹਾਸਕ ਗੁਰਦੁਆਰਾ ਅਸਥਾਨ ਸਦਾ ਲਈ ਹਥੋਂ ਚਲਾ ਜਾਏਗਾ ਤੇ ਨਿਸ਼ਾਨ ਮਿਟ ਜਾਏਗਾ, ਜਿਸ ਲਈ ਕਲੰਕ ਦਾ ਟਿੱਕਾ ਕਾਬੁਲੀ ਸਿਖਾਂ ਦੇ ਮਥੇ ਲਗ ਜਾਏਗਾ ਅਤੇ ਖਾਸ ਕਰ ਉਨ੍ਹਾਂ ਦੇ ਮੱਥੇ ਜਿਹੜੇ ਗੁਰਦੁਆਰੇ ਦੇ ਪ੍ਰਬੰਧਕ ਸਨ ਅਤੇ ਜਿਨ੍ਹਾਂ ਪਾਸ ਉਸ ਦਾ ਪੈਸਾ ਤੇ ਮਾਲ ਹੈ। ਸਭ ਤੋਂ ਬੁਰੀ ਗੱਲ ਇਹ ਹੈ ਕਿ ਜਿਨ੍ਹਾਂ ਜਿਨ੍ਹਾਂ ਪਾਸ ਗੁਰਦੁਆਰੇ ਦੀ ਕੋਈ ਚੀਜ਼, ਮਾਲ ਤੇ ਰੁਪਇਆ

ਹੈ ਜੇ ਉਹ ਗੁਰਦੁਆਰੇ ਲਈ ਨਹੀਂ ਖਰਚ ਕਰਨਗੇ ਅਤੇ ਸਮਾਂ ਪੈ ਜਾਣ ਨਾਲ ਆਪਣੇ ਲਈ ਹੀ ਵਰਤ ਲੈਣਗੇ ਤਾਂ ਇਹ ਗੁਰੂ ਘਰ ਦੀ ਚੋਰੀ ਹੋਵੇਗੀ ਤੇ ਇਹ ਪਾਰੇ ਦੀ ਤਰ੍ਹਾਂ ਉਨ੍ਹਾਂ ਦੇ ਆਪਣੇ ਅਤੇ ਖਾਨਦਾਨਾਂ ਦੇ ਹਡਾਂ ਵਿਚ ਰਚ ਕੇ ਉਨ੍ਹਾਂ ਦਾ ਨਾਸ ਕਰ ਦੇਵੇਗੀ । ਵਾਹਿਗੁਰੂ ਉਨ੍ਹਾਂ ਨੂੰ ਸੁਮੱਤ ਬਖਸ਼ੇ ਅਤੇ ਗੁਰੂ ਨਾਨਕ ਦੇ ਇਤਿਹਾਸਕ ਗੁਰਦੁਆਰੇ ਨੂੰ ਮੁੜ ਅਸਥਾਪਨ ਕਰਨ ਦਾ ਬਲ ਦੇਵੇ ।

ਕੁਝ ਚਿਰ ਹੋਇਆ ਕਿ ਕੁਝ ਸਿੰਘਾਂ ਨੇ ਇਸ ਪਾਸੇ ਉੱਦਮ ਕਰਨ ਦਾ ਉਪਰਾਲਾ ਕੀਤਾ ਸੀ ਅਤੇ ਖਾਲਸਾ ਦੀਵਾਨ ਅਫਗਾਨਿਸਤਾਨ ਦੇ ਕਾਰਕੁਨਾਂ ਨੇ ਭੀ ਸਹਾਇਤਾ ਦੇਣ ਦਾ ਭਰੋਸਾ ਦਿਤਾ ਸੀ, ਤਾਂ ਉਸ ਵੇਲੇ ਭਾਈ ਗੁਰਮੁਖ ਸਿੰਘ ਨੇ (ਮੈਨੂੰ ਇਹ ਪਤਾ ਨਹੀਂ ਕਿ ਇਨ੍ਹਾਂ ਦਾ ਉਸ ਗੁਰਦੁਆਰੇ ਨਾਲ ਕੀ ਸੰਬੰਧ ਸੀ) ਕਿਹਾ ਕਿ ਬਾਹਰਲੀ ਮਦਦ ਦੀ ਲੋੜ ਨਹੀਂ ਹੈ ਅਤੇ ਨਾ ਹੀ ਕਿਸੇ ਕਮੇਟੀ ਬਣਾਉਣ ਦੀ ਲੋੜ ਹੈ। ਅਸੀਂ ਆਪੇ ਸਭ ਕੁਝ ਕਰਾਂਗੇ, ਪਰ ਕੀਤਾ ਅਜੇ ਤਕ ਕੁਝ ਭੀ ਨਹੀਂ। ਇਹ ਗੱਲ ਉਨ੍ਹਾਂ ਨੂੰ ਸੋਭਦੀ ਨਹੀਂ ।

੧੦ ਸਤੰਬਰ ਸੰਨ ੧੯੫੨ ਈ: ਨੂੰ ਬੁਧਵਾਰ ਦੇ ਦਿਨ ਗੁਰਦੁਆਰਾ ਖਾਲਸਾ ਅਤੇ ਡੇਰਾ ਬਾਬਾ ਗੰਜ ਬਖਸ਼ ਵਿਚ ਗੁਰੂ ਗਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦੇ ਦਰਸ਼ਨ ਕਰਕੇ ਮੈਂ ਭਾਈ ਅਮਰ ਸਿੰਘ ਦੇ ਘਰ ਪ੍ਰਸ਼ਾਦ ਛਕਣ ਗਿਆ ਤਾਂ ਉਥੇ ਆਏ ਸਿੰਘਾਂ ਪਾਸ ਮੈਂ ਗੁਰੂ ਨਾਨਕ ਦਾ ਵਾਸਤਾ ਪਾ ਕੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਜਿਵੇਂ ਹੋ ਸਕਦਾ ਹੈ ਗੁਰੂ ਨਾਨਕ ਦੀ ਯਾਦ ਨੂੰ ਮਿਟਣ ਨਾ ਦਿਓ ਤੇ ਇਸ ਨੂੰ ਮੁੜ ਅਸਥਾਪਨ ਕਰਨ ਦਾ ਜਤਨ ਕਰੋ। ਇਸ ਤੋਂ ਕੁਝ ਦਿਨਾਂ ਬਾਦ ਮੈਂ ਇਕ ਦੀਵਾਨ ਵਿਚ ਮੁੜ ਇਹੀ ਬੇਨਤੀ ਕੀਤੀ ਜਿਸ ਨਾਲ ਕੁਝ ਸਿੰਘਾਂ ਦੇ ਦਿਲ ਭਰ ਆਏ ਅਤੇ ਉਹ ਉੱਦਮ ਕਰਨ ਲਈ ਵਿਚਾਰਾਂ ਕਰਨ ਲਗੇ। ਇਸ

ਵਿਚ ਖਾਲਸਾ ਦੀਵਾਨ ਦੇ ਮੀਤ ਪਰਧਾਨ ਬਾਬੂ ਸਰਨ ਸਿੰਘ ਨੇ ਬਹੁਤ ਦਲੇਰੀ ਦਿਤੀ ਅਤੇ ਹਰ ਪਰਕਾਰ ਦੀ ਸੇਵਾ ਕਰਨ ਦਾ ਭਰੋਸਾ ਦਿਵਾਇਆ। ਇਥੇ ਸਿੰਘਾਂ ਦੀ ਗੱਲਾਂ ਬਾਤਾਂ ਤੇ ਵਿਚਾਰ ਪਰ ਮੈਂ ਇਸ ਨਤੀਜੇ ਤੇ ਪਹੁੰਚਾ ਹਾਂ ਕਿ ਕਾਬੁਲ ਦੇ ਸਿੰਘਾਂ ਪਾਸ ਗੁਰਦੁਆਰੇ ਲਈ ਮਾਇਆ ਦਾ ਘਾਟਾ ਨਹੀਂ, ਮਿਲ ਬੈਠਣ ਦੀ ਘਾਟ ਹੈ ਤੇ ਬੇਹਿੰਮਤੀ ਹੈ। ਅੱਗੇ ਹੋ ਕੇ ਕੰਮ ਕਰਨ ਨੂੰ ਕੋਈ ਕਾਬਲੀ ਸਿੰਘ ਤਿਆਰ ਨਹੀਂ ਹੁੰਦਾ। ਪੁਰਾਣੇ ਪਰਬੰਧਕ ਉੱਕੇ ਹੀ ਬੇਹਿੰਮਤੇ ਦਿਸਦੇ ਹਨ—ਪਤਾ ਨਹੀਂ ਸ਼ਾਇਦ ਜਾਣ ਬੁਝ ਕੇ ਕੁਝ ਨਾ ਕਰਦੇ ਹੋਣ। ਇਨ੍ਹਾਂ ਦੇ ਮਨ ਵਿਚ ਕੀ ਹੈ ਇਹ ਉਹ ਹੀ ਜਾਣਦੇ ਹਨ ਜਾਂ ਵਾਹਿਗੁਰੂ ਨੂੰ ਪਤਾ ਹੋਵੇਗਾ। ਕੁਝ ਭੀ ਹੋਵੇ, ਕਿਸੇ ਨਾ ਕਿਸੇ ਗੁਰੂ ਕੇ ਲਾਲ ਨੂੰ ਇਸ ਸੇਵਾ ਲਈ ਨਿੱਤਰਨਾ ਚਾਹੀਦਾ ਹੈ ਤਾਂ ਹੀ ਇਹ ਕੰਮ ਸਿਰੇ ਚੜ੍ਹ ਸਕਦਾ ਹੈ। ਜੇ ਕਾਬਲੀ ਸਿੰਘ ਆਪੋ ਵਿਚ ਦੀ ਪਾਟੋ ਧਾੜ ਜਾਂ ਕਿਸੇ ਖੁਦਗਰਜ਼ੀ ਕਰਕੇ ਕੁਝ ਨਾ ਕਰਨ ਤਾਂ ਖਾਲਸਾ ਦੀਵਾਨ ਅਫ਼ਗਾਨਿਸਤਾਨ ਦੇ ਆਗੂਆਂ ਨੂੰ ਜਿਨ੍ਹਾਂ ਦਾ ਦਫਤਰ ਜਲਾਲਬਾਦ ਹੈ, ਇਹ ਸਭ ਸੇਵਾ ਆਪਣੇ ਸਿਰ ਲੈ ਲੈਣੀ ਚਾਹੀਦੀ ਹੈ। ਇਨ੍ਹਾਂ ਵਿਚ ਹਿੰਮਤ ਹੈ, ਗੁਰੂ ਉੱਤੇ ਭਰੋਸਾ ਹੈ, ਸੇਵਾ ਦੀ ਲਗਨ ਹੈ। ਹੋਰ ਕਿਸੇ ਚੀਜ਼ ਦੀ ਲੋੜ ਨਹੀਂ। ਮਾਇਆ ਅਰਦਾਸ ਕਰਾਉਣ ਵਾਲੇ ਗੁਰੂ ਕੇ ਲਾਲ ਬੇਅੰਤ ਹਨ। ਵਾਹਿਗੁਰੂ ਇਨ੍ਹਾਂ ਨੂੰ ਬਲ ਬਖ਼ਸ਼ੇ। ਇਨ੍ਹਾਂ ਨੂੰ ਚਾਹੀਦਾ ਹੈ ਕਿ ਹੋਰ ਸਾਰੀਆਂ ਝਾਕਾਂ ਛਡ ਕੇ ਇਸ ਸੇਵਾ ਨੂੰ ਹਥ ਵਿਚ ਲੈ ਲੈਣ। ਬਾਕੀ ਆਪੇ ਇਨ੍ਹਾਂ ਦੇ ਪਿਛੇ ਲੱਗ ਤੁਰਨਗੇ। ਮੈਨੂੰ ਹੋਰ ਕਿਸੇ ਪਾਸਿਉਂ ਕੋਈਂ ਆਸ ਨਜ਼ਰ ਨਹੀਂ ਆਈ। ਜੋ ਸਤਿਗੁਰੂ ਦੇ ਇਸ ਮਹਾਨ ਕਾਰਜ ਵਿਚ ਅੱਗੇ ਹੋ ਕੇ ਸੇਵਾ ਕਰੇਗਾ ਗੁਰੂ ਉਸ ਦੀ ਸੇਵਾ ਲੇਖੇ ਲਾਏਗਾ। ਜੋ ਰੁਕਾਵਟ ਪਾਏਗਾ ਉਹ ਗੁਰੂ ਤੋਂ ਬੇਮੁਖ ਹੋਵੇਗਾ ਤੇ ਸੰਗਤ ਦਾ ਦੇਣਦਾਰ ਹੋਵੇਗਾ।

## ਗੁਰਦੁਆਰਾ ਖਾਲਸਾ, ਡੇਰਾ ਭਾਈ ਗੁਰਦਾਸ ਵਾਲਾ

ਇਹ ਗੁਰਦੁਆਰਾ ਗੁਰੂ ਨਾਨਕ ਦੇ ਗੁਰਦੁਆਰੇ ਤੋਂ ਬਾਦ ਸਭ ਤੋਂ ਪੁਰਾਣਾ ਅਤੇ ਗੁਰੂ ਹਰਗੋਬਿੰਦ ਸਾਹਿਬ ਦੇ ਸਮੇਂ ਭਾਈ ਗੁਰਦਾਸ ਦੇ ਇਥੇ ਆਉਣ ਵੇਲੇ ਦਾ ਕਾਇਮ ਹੈ। ਅਜ ਕਲ ਇਸ ਦਾ ਪਰਬੰਧ ਇਕ ਕਮੇਟੀ ਦੇ ਹਥ ਹੈ। ਇਸ ਦਾ ਮਕਾਨ ਦੋ-ਮੰਜ਼ਲਾ ਹੈ। ਉਪਰਲੀ ਮੰਜ਼ਲ ਵਿਚ ਗੁਰਦੁਆਰੇ ਦੇ ਦੀਵਾਨ ਸਜਦੇ ਹਨ। ਹੇਠਲੀ ਮੰਜ਼ਲ ਵਿਚ ਭੀ, ਜਿਸ ਨੂੰ ਭਾਈ ਗੁਰਦਾਸ ਜੀ ਦਾ ਡੇਰਾ ਕਹਿੰਦੇ ਹਨ, ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਇਥੇ ਇਕ ਤਾਕ ਵਿਚ ਜੋਤ ਜਗਦੀ ਹੈ ਜਿਸ ਨੂੰ ਅਖੰਡ ਜੋਤ ਆਖਦੇ ਹਨ। ਇਸ ਉਪਰ ਗੁਰਮੁਖੀ ਵਿਚ ਲਕੜੀ ਦੇ ਸੁਨਹਿਰੀ ਅਖਰਾਂ ਵਿਚ 'ਧੰਨ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਲਿਖਿਆ ਹੋਇਆ ਹੈ।

ਇਥੇ ਸੰਮਤ ੧੭੬੯ (ਸੰਨ ੧੭੧੨ ਈ:) ਦੀ ਲਿਖੀ ਹੋਈ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਇਕ ਬੀੜ ਹੈ।

ਆਰੰਭ ਵਿਚ ਤਤਕਰੇ ਦੇ ੫ ਪਤਰੇ ਹਨ। ਅੰਕ ਲੱਗੇ ਹੋਏ ਹਨ। ਅੱਗੇ ਇਕ ਪਤਰਾ ਖਾਲੀ ਹੈ ਤੇ ਫੇਹ ਗ੍ਰੰਥ ਆਰੰਭ ਹੁੰਦਾ ਹੈ। ਤਤਕਰੇ ਦੇ ਪਤਰੇ ੫ (ਅ) ਦੇ ਤੀਸਰੇ ਕਾਲਮ ਦੇ ਅੰਤ ਵਿਚ "ਜੰਗਨਾਮਾ ਬੈਂਤ ਫ਼ਾਰਸੀ ੫੮੦। ਤਤਕਰਾ ਸਮਾਪਤਮ ਸਤ ਸੁਭਮ ਸਤ ॥" ਦਰਜ ਹੈ ਪਰ ਅੰਦਰ ਗ੍ਰੰਥ ਵਿਚ ਫ਼ਾਰਸੀ ਅੱਖਰਾਂ ਵਿਚ ਬੈਂਤ ਨਹੀਂ ਲਿਖੇ ਹੋਏ। ਗ੍ਰੰਥ ੫੭੮ (ਅ) ਪਰ ਹੀ ਸਮਾਪਤ ਹੈ। ੫੭੯ ਤੋਂ ੫੮੦ ਅੰਕਾਂ ਵਾਲੇ ਪੱਤਰੇ ਹੀ ਵਿਚ ਨਹੀਂ ਹਨ।

## ਗੁਰਦੁਆਰਾ ਬਾਬਾ ਸਿਰੀ ਚੰਦ

ਇਹ ਗੁਰਦੁਆਰਾ ਬਾਬਾ ਅਲਮਸਤ ਜੀ ਨੇ ਇਥੇ ਆ ਕੇ ਕਾਇਮ ਕੀਤਾ ਸੀ। ਇਹ ਮਹਾਤਮਾ ਬਾਬਾ ਸਿਰੀ ਚੰਦ ਦੀ ਉਦਾਸੀ ਸੰਪਰਦਾਇ ਦੇ ਇਕ ਉਘੇ ਸਾਧੂ ਹੋਏ ਹਨ ਜੋ ਇਕ ਉਦਾਸੀ

ਧੂੰਏ ਦੇ ਮੁਖੀ ਸਨ । ਇਹ ਕਸ਼ਮੀਰ ਦੇ ਜੰਮ ਪਲ ਸਨ, ਜਿਥੇ ਕਿ ਸੰਮਤ ੧੬੧੦ ਬਿਕਰਮੀ ਨੂੰ ਇਨ੍ਹਾਂ ਦਾ ਜਨਮ ਸਿਰੀ-ਨਗਰ ਨਵਾਸੀ ਗੌੜ ਬਰਾਹਮਣ ਹਰਦਿਤ ਦੇ ਘਰ ਹੋਇਆ ਸੀ । ਪਰਸੱਧਿ ਉਦਾਸੀ ਸੰਤ ਬਾਲੂ ਹੱਸਣਾ ਇਨ੍ਹਾਂ ਦਾ ਛੋਟਾ ਭਰਾ ਸੀ । ਇਨ੍ਹਾਂ ਨੇ ਹਿੰਦੁਸਤਾਨ ਵਿਚ ਬੇਅੰਤ ਥਾਂਈ ਸਿਖ ਧਰਮ ਦੇ ਕੇਂਦਰ ਗੁਰਦੁਆਰੇ ਕਾਇਮ ਕੀਤੇ । ਕਾਬੁਲ ਵਿਚ ਬਾਬਾ ਸਿਰੀ ਚੰਦ ਦੀ ਧਰਮਸਾਲ ਭੀ ਇਨ੍ਹਾਂ ਦੀ ਹੀ ਕਾਇਮ ਕੀਤੀ ਹੋਈ ਪਰਸਿੱਧ ਹੈ । ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਲਿਖਤੀ ਬੀੜਾਂ ਹਨ ਜਿਨ੍ਹਾਂ ਵਿਚ ਇਕ ਉਪਰ 'ਸੰਮਤ ੧੯੧੮ ਜੇਠ ੨੫' ਲਿਖਿਆ ਹੋਇਆ ਹੈ ।

## ਬਾਬਾ ਗੰਜ ਬਖਸ਼

ਬਾਬਾ ਗੰਜ ਬਖ਼ਸ਼ ਜੀ ਗੁਰਦਾਸ ਪੁਰ ਨਿਵਾਸੀ ਇਕ ਉੱਘੇ ਉਦਾਸੀ ਸਾਧੂ ਹੋਏ ਹਨ ਜੋ ਗੁਰੂ ਅਮਰ ਦਾਸ ਜੀ ਦੇ ਵੇਲੇ ਸਿਖ ਬਣੇ ਅਤੇ ਧਰਮ ਪਰਚਾਰ ਵਲ ਜੁੜ ਗਏ । ਇਨ੍ਹਾਂ ਦੇ ਸ਼ਰਧਾਲੂ ਗੰਜ ਬਖਸ਼ੀਏ ਸਦਾਉਂਦੇ ਹਨ । ਇਹ ਗੁਰਦੁਆਰਾ ਇਨ੍ਹਾਂ ਦੇ ਨਾਉਂ ਨਾਲ ਪਰਸਿੱਧ ਹੈ । ਇਸ ਦੇ ਮੁਖੀ ਪਰਬੰਧਕ ਭਾਈ ਲਛਮਨ ਦਾਸ ਜੀ ਹਨ, ਜਿਨ੍ਹਾਂ ਨੂੰ ਗੁਰਦੁਆਰੇ ਦੇ ਮਹੰਤਾਂ ਦੀ ਪੀੜ੍ਹੀ ਇਸ ਤਰ੍ਹਾਂ ਯਾਦ ਹੈ । ਮਹੰਤ ਬਦਰੀ ਨਾਥ ਤੋਂ ਪਹਿਲੇ ਨਾਉਂ ਯਾਦ ਇਨ੍ਹਾਂ ਨੂੰ ਨਹੀਂ ਹਨ । ਅਜ ਕਲ ਮਹੰਤ ਤਿਰਲੋਕ ਨਾਥ ਹਨ ।

| | |
|---|---|
| ਮਹੰਤ ਬਦਰੀ ਨਾਥ | |
| ਮਹੰਤ ਰਾਮ ਨਾਥ | (ਮਹੰਤ ਬਦਰੀ ਨਾਥ ਦੇ ਪੁੱਤਰ) |
| ਮਹੰਤ ਪਰੇਮ ਨਾਥ | (ਮਹੰਤ ਰਾਮ ਨਾਥ ਦੇ ਪੁੱਤਰ) |
| ਮਹੰਤ ਤਿਰਲੋਕ ਨਾਥ | (ਮਹੰਤ ਪਰੇਮ ਨਾਥ ਦੇ ਪੁੱਤਰ) |

ਇਸ ਗੁਰਦੁਆਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਬੀੜਾਂ ਹਨ, ਜਿਨ੍ਹਾਂ ਵਿਚੋਂ ਇਕ 'ਸੰਮਤ ੧੮੦੬ ਮਿਤੀ ਕਤਕ ਵਦੀ ਪੰਚਮੀ ਵੀਰਵਾਰ' (ਸੰਨ ੧੭੪੯ ਈ:) ਦੀ ਲਿਖੀ ਹੋਈ ਹੈ ।

ਇਥੇ ਹੇਠ ਲਿਖੀਆਂ ਕਲਮੀ ਤਸਵੀਰਾਂ ਹਨ :–

੧. ਮਹੰਤ ਬਦਰੀ ਦਾਸ ਗੱਦੀ ਪਰ ਬੈਠੇ ਹਨ । ਪਿਛੇ ਭਾਈ ਗੋਬਿੰਦ ਦਾਸ ਚੌਰੀ ਕਰਦੇ ਹਨ ਅਤੇ ਸਾਹਮਣੇ ਸਰਦਾਰ ਅਤਰ ਸਿੰਘ ਤੋਸ਼ਾ-ਖਾਨੀਆ ਹਥ ਬੰਨ੍ਹੀ ਖੜੋਤਾ ਹੈ।

੨. ਸਾਹਿਬ ਗੁਰਿਆ ਜੀ ।

੩. ਗੁਰੂ ਅੰਗਦ ਜੀ

੪. ਗੁਰੂ ਅਮਰਦਾਸ ਜੀ ।

੫. ਗੁਰੂ ਰਾਮਦਾਸ ।

੬. ਗੁਰੂ ਅਰਜਨ ਦੇਵ ।

## ਗੁਰਦੁਆ ਜੋਤੀ ਸਰੂਪ, ਲਾਹੌਰੀ ਦਰਵਾਜ਼ਾ

ਇਸ ਗੁਰਦੁਆਰੇ ਨੂੰ ਜੋਤੀ ਸਰੂਪ ਇਸ ਲਈ ਆਖਦੇ ਸੁਣੇ ਹਨ ਕਿ ਇਥੇ ਇਕ ਕਮਰੇ ਵਿਚ ਅਖੰਡ ਜੋਤ ਜਲ ਰਹੀ ਹੈ । ਜੋਤ੧ ਪੁਰਾਣੀ ਦੱਸੀਦੀ ਹੈ । ਇਸ ਵੇਲੇ ਇਸ ਗੁਰਦੁਆਰੇ ਦੇ ਪ੍ਰਬੰਧਕ ਭਾਇ ਉਤਮ ਚੰਦ ਹਨ ਜਿਨ੍ਹਾਂ ਦੀ ਉਮਰ ੪੪ ਕੁ ਸਾਲ ਹੈ । ਇਨ੍ਹਾਂ ਨੂੰ ਕੇਵਲ ਹੇਠ ਲਿਖੇ ਪੁਰਾਣੇ ਪਰਬੰਧਕਾਂ ਦੇ ਨਾਉਂ ਹੀ ਯਾਦ ਹਨ :–

ਭਾਈ ਪੋਖਰ ਸਿੰਘ

ਭਾਈ ਲਛਮਣ ਦਾਸ

ਭਾਈ ਉੱਤਮ ਚੰਦ (ਜੋ ਇਸ ਵੇਲੇ ਹਨ)

ਹੁਣ ਇਸ ਗੁਰਦੁਆਰੇ ਦੇ ਨਾਲ ਹੀ ਮਸੀਤ ਹੈ ਜੋ ਪਹਿਲੇ ਨਹੀਂ ਸੀ ਹੁੰਦੀ। ਇਥੇ ਇਕ ਹਿੰਦੂ ਫਕੀਰ ਰਿਹਾ ਕਰਦਾ ਸੀ ਜੋ ਚਾਚਾ ਬੇਲੀ ਕਰਕੇ ਮਸ਼ਹੂਰ ਸੀ। ਇਸ ਨੂੰ ਹਿੰਦੂ ਤੇ ਮੁਸਲਮਾਨ ਦੋਨੋਂ ਮੰਨਦੇ ਸਨ। ਜਦ ਇਹ ਮਰਿਆ ਤਾਂ ਮੁਸਲਮਾਨਾਂ ਨੇ ਇਸ ਨੂੰ ਦਫ਼ਨਾ ਦਿੱਤਾ ਅਤੇ ਉਸ ਥਾਂ ਕਬਰ ਬਣਾ ਦਿਤੀ ਜੋ ਹੁਣ ਤਕ ਚਾਚਾ ਬੇਲੀ ਦੀ ਕਬਰ ਕਰਕੇ ਪਰਸਿਧ ਹੈ ਤੇ ਮੁਸਲਮੀਨ ਇਸ ਨੂੰ ਮੰਨਦੇ ਹਨ। ਇਸ ਦੇ ਨਾਲ ਹੀ ਪਿਛੋਂ ਮਸਜਿਦ ਬਣ ਗਈ। ਫ਼ਰਵਰੀ

੧੯੧੯ ਵਿਚ ਗੁਰਦੁਆਰੇ ਤੇ ਮਸੀਤ ਦੇ ਵਿਚਕਾਰਲੀ ਦੀਵਾਰ ਡਿਗ ਪਈ। ਜਦ ਸਿਖ ਸੇਵਕ ਇਸ ਨੂੰ ਮੁੜ ਬਣਾਉਣ ਲਗੇ ਤਾਂ ਮੁਸਲ-ਮਾਨਾਂ ਨੇ ਰੋਕ ਦਿਤੀ। ਉਨ੍ਹਾਂ ਦੀ ਨੀਅਤ ਗੁਰਦੁਆਰੇ ਦੀ ਥਾਂ ਨੂੰ ਮਸੀਤ ਨਾਲ ਰਲਾਉਣ ਦੀ ਸੀ। ਹਿੰਦੂਆਂ ਤੇ ਮੁਸਲਮਾਨਾਂ ਵਿਚ ਫਸਾਦ ਹੋਣ ਦਾ ਖਤਰਾ ਹੋ ਗਿਆ। ਇਸ ਵੇਲੇ ਸਰਦਾਰ ਅਮਾਨੁੱਲਾ ਖਾਨ ਕਾਬਲ ਦਾ ਗਵਰਨਰ ਸੀ ਤੇ ਉਸ ਦਾ ਪਿਤਾ ਅਮੀਰ ਹਬੀਬੁੱਲਾ ਖਾਨ ਜਲਾਲਾਬਾਦ ਗਿਆ ਹੋਇਆ ਸੀ। ਸਰਦਾਰ ਅਮਾਨੁੱਲਾ ਖਾਨ ਨੇ ਆ ਕੇ ਦੀਵਾਰ ਬਣਾਉਣ ਨੂੰ ਕਿਹਾ, ਪਰ ਮੁਸਲਮਾਨ ਨਾ ਮੰਨੇ ਤੇ ਉਸ ਨੂੰ ਕਹਿਣ ਲਗੇ ਕਿ ਤੂੰ ਦੀਨ ਦੇ ਮਾਮਲੇ ਵਿਚ ਦਖਲ ਨਹੀਂ ਦੇ ਸਕਦਾ, ਸਿਰਫ ਬਾਦਸ਼ਾਹ ਨੂੰ ਹੀ ਹੱਕ ਹੈ ਕਿ ਇਸ ਗੱਲ ਵਿਚ ਦਖਲ ਦੇਵੇ। ਸਰਦਾਰ ਅਮਾਨੁੱਲਾ ਖਾਨ ਨੇ ਕਿਹਾ ਕਿ ਹਿੰਦੂਆਂ ਮੁਸਲਮਾਨਾਂ ਵਿਚ ਫ਼ਸਾਦ ਹੋ ਜਾਣ ਦਾ ਡਰ ਹੈ ਇਸ ਲਈ ਹਿਫ਼ਾਜ਼ਤ ਵਾਸਤੇ ਕੰਧ ਖੜੀ ਕਰ ਦਿਤੀ ਜਾਏ। ਦੂਸਰੇ ਦਿਨ ਹੀ ਜਲਾਲਾਬਾਦ ਦੇ ਇਲਾਕੇ ਵਿਚ ਅਮੀਰ ਹਬੀਬੁੱਲਾ ਖਾਨ ਦੇ ੧੯ ਫ਼ਰਵਰੀ ੧੯੧੯ ਦੀ ਰਾਤ ਨੂੰ ਮਾਰੇ ਜਾਣ ਦੀ ਖ਼ਬਰ ਆ ਗਈ। ਜਦ ਅਮਾਨੁੱਲਾ ਖਾਨ ਬਾਦਸ਼ਾਹ ਬਣ ਗਿਆ ਤਾਂ ਉਹ ਆਪ ਮੌਕੇ ਤੇ ਆਇਆ ਅਤੇ ਹੁਕਮ ਦੇਕੇ ਕੰਧ ਬਣਵਾ ਦਿਤੀ। ਇਸ ਤੋਂ ਬਾਦ ਮੁਸਲਮਾਨ ਚੁਪ ਕਰ ਗਏ।

ਇਸ ਗੁਰਦੁਆਰੇ ਵਿਚ ਜੋ ਗੁਰੂ ਗ੍ਰੰਥ ਸਾਹਿਬ ਦੀ ਲਿਖਤੀ ਬੀੜ ਹੈ, ਉਸ ਉੱਪਰ ਤਤਕਰੇ ਤੋਂ ਪਹਿਲਾਂ ਸੰਮਤ ੧੯੦੪ ਮਿਤੀ ਅਸੂ ਦਿਨ ਦਸ ੧੦ ਲਿਖਿਆ ਹੋਇਆ ਹੈ। ਪਹਿਲੇ ਪੱਤਰੇ ਦੇ ਪਿਛਲੇ ਪਾਸੇ, ਆਰੰਭ ਦੇ ਪਤਰੇ ਦੇ ਸਾਹਮਣੇ, ਸ੍ਰੀ ਗੁਰੂ ਨਾਨਕ ਸਾਹਿਬ ਦੀ ਤਸਵੀਰ ਹੈ। ਭਾਈ ਬਾਲਾ ਤੇ ਮਰਦਾਨਾ ਨਾਲ ਹਨ ਤੇ ਦਰਖਤ ਹੇਠਾਂ ਬੈਠੇ ਹਨ।

## ਗੁਰਦੁਆਰਾ ਬਾਬਾ ਗੁਰਬਖਸ਼ ਸਿੰਘ

ਕੰਧਾਰੀ ਕੂਚਾ, ਹਿੰਦੂ ਗੁਜ਼ਰ

ਇਹ ਗੁਰਦੁਆਰਾ ਬਾਬਾ ਗੁਰਬਖਸ਼ ਸਿੰਘ ਬੇਦੀ ਦੇ ਇਥੇ ਦਰਸ਼ਨ ਦੇਣ ਸਮੇਂ ਤੋਂ ਚਲਿਆ ਆ ਰਿਹਾ ਹੈ। ਆਪਣੇ ਪਿਤਾ ਸਰ ਬਾਬਾ ਖੇਮ ਸਿੰਘ ਜੀ ਬੇਦੀ ਦੀ ਤਰਾਂ ਇਹ ਭੀ ਸਿਖੀ ਪਰਚਾਰ ਲਈ ਦੂਰ ਦੂਰ ਦੌਰੇ ਕਰਦੇ ਰਹੇ ਹਨ। ਇਸੇ ਲਈ ਹੀ ਇਹ ਕਾਬਲ ਆਏ ਸਨ। ਇਸ ਗੁਰਦੁਆਰੇ ਦੇ ਨਾਲ ਦੇ ਮਕਾਨ ਵਿਚ ਬਾਬਾ ਸਰਨਸਿੰਘ ਬੇਦੀ ਹੈਡਮਾਸਟਰ ਗੁਰੂ ਨਾਨਕ ਧਾਰਮਕ ਸਕੂਲ ਦੀ ਰਿਹਾਇਸ਼ ਹੈ।

ਇਥੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਇਕ ਲਿਖਤੀ ਬੀੜ ਬਰਾਜ ਮਾਨ ਹੈ।

## ਗੁਰਦੁਆਰਾ ਭਾਈ ਪਿਰਾਣਾ ਸਰਾਇ ਲਾਹੌਰੀਆਂ

ਭਾਈ ਪਿਰਾਣਾ ਗੁਰੂ ਅਰਜਨ ਅਤੇ ਗੁਰੂ ਹਰਿ ਗੋਬਿੰਦ ਜੀ ਦੇ ਸਮੇਂ ਬੜੇ ਪਰਸਿਧ ਸਿਖ ਅਤੇ ਧਰਮ ਪਰਚਾਰਕ ਹੋਏ ਹਨ। ਇਹ ਕੇਵਲ ਇਕ ਅਨਿਨ ਭਗਤ ਅਤੇ ਮਹਾਤਮਾ ਹੀ ਨਹੀਂ ਸਨ ਬਲਕਿ ਤਲਵਾਰ ਦੇ ਧਨੀ ਅਤੇ ਆਪਣੇ ਸਮੇਂ ਦੇ ਉੱਘੇ ਸੂਰਬੀਰ ਭੀ ਸਨ। ਇਹ ਛੇਵੇਂ ਸਤਿਗੁਰੂ ਗੁਰੂ ਹਰਿ ਗੋਬਿੰਦ ਦੇ ਧਰਮ-ਜੰਗਾਂ ਵਿਚ ਬੜੀ ਬਹਾਦੁਰੀ ਨਾਲ ਲੜੇ ਸਨ। ਗਵਾਲੀਅਰ ਦੇ ਕਿਲੇ ਵਿਚ ਗੁਰੂ ਜੀ ਦੀ ਕੈਦ ਵੇਲੇ ਉਨ੍ਹਾਂ ਦੀ ਸੇਵਾ ਵਿਚ ਹਾਜ਼ਰ ਰਹੇ ਸਨ। ਇਹ ਗੁਰ-ਦੁਆਰਾ ਇਨ੍ਹਾਂ ਦੇ ਨਾਮ ਪਰ ਹੈ।

ਇਥੇ ਗੁਰੂ ਗ੍ਰੰਥ ਸਾਹਿਬ ਦੀ ਇਕ ਲਿਖਤੀ ਬੀੜ ਹੈ।

ਇਸ ਗੁਰਦੁਆਰੇ ਵਿਚ ਪੱਥਰ ਦੀ ਇਕ ਚੌਰਸ ਸਿਲ ਹੈ ਜਿਸ ਪਰ ਗੁਰੂ ਨਾਨਕ ਕਾਬੁਲ ਵਿਚ ਠਹਿਰਨ ਸਮੇਂ ਬੈਠੇ ਦਸੀਦੇ ਹਨ। ਬਾਬਾ ਪਰੇਮ ਸਿੰਘ ਨਰਯਾਬ ਵਾਲਿਆਂ ਦੇ ਕਹਿਣ ਪਰ ਇਹ ਸਿਲ ਇਕ ਦੌਕੀ ਵਿਚ ਰਖੀ ਹੋਈ ਹੈ। ਪਹਿਲੋਂ ਇਹ ਗੁਰੂ ਨਾਨਕ ਸਾਹਿਬ ਦੇ ਗੁਰਦੁਆਰੇ ਚੌਕ ਜੁੱਬਾ ਵਿਚ ਹੁੰਦੀ ਸੀ। ਹੁਣ ਇਥੇ ਹੈ।

## ਗੁਰਦੁਆਰਾ ਸ੍ਰੀ ਗੁਰੂ ਹਰਿ ਰਾਇ ਸਾਹਿਬ ਮੰਜੀ ਅਸਥਾਨ ਭਾਈ ਗੋਇੰਦਾ

ਇਹ ਗੁਰਦੁਆਰਾ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਨਾਉਂ ਤੇ ਉਨ੍ਹਾਂ ਦੇ ਸਿਖ ਭਾਈ ਗੋਇੰਦੇ ਦੀ ਯਾਦ ਵਿਚ ਹੈ। ਇਥੇ ਭਾਈ ਗੋਇੰਦੇ ਦਾ ਮੰਜੀ ਅਸਥਾਨ ਹੈ। ਇਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਦੋ ਲਿਖਤੀ ਬੀੜਾਂ ਹਨ ਜਿਨ੍ਹਾਂ ਵਿਚੋਂ ਇਕ ਦੇ ਤਤਕਰੇ ਤੋਂ ਬਾਦ ਪਤਰਾ ੩੪ ਪਰ ਚਲਿਤ੍ਰ ਜੋਤੀ ਜੋਤ ਸਮਾਵਣਾ ਕਾ ਹੈ।

ਸੰਮਤ ੧੭੦੧ ਚੇਤ ਸੁਦੀ ੫ ਆਇਤਵਾਰ ਨਉਂ ਘੜੀਆਂ ਰਾਤ ਜਾਂਦੀ ਨੂੰ ਸ੍ਰੀ ਸਤਿਗੁਰੂ ਕਾਰਣ ਕਰਣ ਸਮਰਥ ਕਰਤਾ ਪੁਰਖੁ ਨਿਰੰਕਾਰ ਨਿਰਵੈਰ ਅਕਾਲ ਮੂਰਤਿ ਕਰਤਾ ਪੁਰਖੁ ਸ੍ਰੀ ਹਰਗੋਬਿੰਦ ਜੀ ਸਮਾਣੇ ਕੀਰਤਿਪੁਰ ਕੇ ਹੇਠਿ ਥਾ ਪਾਤਾਲ ਗੜ੍ਹ ਨਾਉਂ ਥਾ ਕੋਠੇ ਵਿਚ ਪੰਜ ਦਿਨ ਸਾਂਗੁ ਹੋਆ ਰਾਤ ਆਵਦੀ ਨੂੰ ਸਮਾਣਾ ਨਦੀ ਉਤੇ ਦਾਗੁ ਰਾਜ ਕਹਿਲੂਰ ਕੇ ਵਿਚ ਅਗੈ ਜੋ ਗੁਰੂ ਭਾਵੈਗਾ ਸੋ ਹੋਵੈਗਾ ਤਾਂ ਕੋ ਜੀਵੈ ਸੋ ਕੋਈ ਲਿਖੇਗਾ ਗੁਰੂ ਕੀ ਗਲ ਗੁਰੂ ਜਾਣੈ।

ਸੰਮਤ ੧੭੧੮ ਕਤਕ ਵਦੀ ੯ ਆਇਤਵਾਰ ਘੜੀਆਂ ੬ ਦਿਨ ਰਹਤੇ ਸ੍ਰੀ ਸਤਿਗੁਰੂ ਹਰਿ ਰਾਏ ਜੀ ਸਮਾਣੇ)

ਸੰਮਤ ੧੭੨੧ ਚੇਤ ਸੁਦੀ ੧੪ ਬੁਧਵਾਰ ਦੁਇ ਪਹਰ ਦੁਇ ਘੜੀਆ ਰਾਤਿ ਗੁਦਰੀ (ਸ੍ਰੀ ਸਤਿਗੁਰੂ ਹਰਿਕ੍ਰਿਸ਼ਨ ਜੀ ਸਮਾਣੇ)

ਸੰਮਤ ੧੭੩੨ ਮਿਤੀ ਮੱਘਰ ਸੁਦੀ ੫ ਵੀਰਵਾਰ ਦੁਇ ਪਹਰ ਇਕ ਘੜੀ ਦਿਨ ਚੜ੍ਹਿਆ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਸਮਾਣੇ ਦਿਲੀ ਵਿਚ ਸਾਂਗੁ ਹੋਆ ਗੁਰੂ ਕੀਤਾ।

ਸੰਮਤ ੧੭੬੫ ਕਤਕ ਵਦੀ ੫ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਸਮਾਣੇ ਡੂਧ ਪਹਰ ਰਾਤ ਗਈ ਵੀਰਵਾਰ ਦਖਣ ਦੇਸ ਵਿਚ ਨਦੇੜ ਪਾਸ ਬਾਨ ਗ਼ੰਗਾ ਉਪਰ।

੭੮੮ ਤੋਂ ਅਗਲੇ ਬੇਅੰਕ ਪਤਰੇ ਗੁਰੂ ਨਾਨਕ ਅਤੇ ਬਾਲੇ ਤੇ ਮਰਦਾਨੇ ਦੀ ਤਸਵੀਰ ਹੈ ।

## ਗੁਰਦੁਆਰਾ ਭਾਈ ਮਨਸਾ ਸਿੰਘ

ਭ ਈ ਮਨਸਾ ਸਿੰਘ ਕਾਬੁਲ ਵਿਚ ਇਕ ਪ੍ਰੇਮੀ ਸਿੰਘ ਹੋਏ ਹਨ । ਇਨ੍ਹਾਂ ਨੇ ਇਕ ਛੋਟਾ ਜਿਹਾ ਗੁਰਦੁਆਰਾ ਬਣਾਇਆ ਸੀ । ਪਿਛੋਂ ਬਾਬਾ ਚੇਤ ਸਿੰਘ ਜੀ ਨੇ, ਜੋ ਬੜੇ ਪਰਤਾਪੀ ਹੋ ਗੁਜ਼ਰੇ ਹਨ, ਨਾਲ ਦੇ ਘਰਾਂ ਦੀ ਹੋਰ ਜ਼ਮੀਨ ਲੈ ਕੇ ਗੁਰਦੁਆਰੇ ਨੂੰ ਵਡਾ ਕੀਤਾ ।

ਇਥੇ ਚਾਰ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਤੇ ਦੋ ਦਸਮ ਗ੍ਰੰਥ ਸਾਹਿਬ ਦੀਆਂ ਹਨ ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਲਿਖਤੀ ਬੀੜ ਪਰ ਲਿਖਿਆ ਹੋਇਆ ਹੈ ਕਿ

"ਸੰਮਤ ੧੭੯੫ ਮਿਤੀ ਸਾਵਣੋ ਦਿਨ ੨ ਲਿਖ ਪਹੁੰਚੇ ਵਰਤਮਾਨ ਖਾਲਸੇ ਕੀ ਵਿਚਿ ਲਿਖਿਆ । ਖਾਲਸਾ ਵਾਹਿਗੁਰੂ ਜੀ ਕਾ ਵਰਤਿਆ ।"

ਇਹ ਲਿਖਤ ਬੜੀ ਇਤਿਹਾਸਕ ਮਹਤਤਾ ਦੀ ਹੈ ਜਿਸ ਤੋਂ ਸਿਧ ਹੁੰਦਾ ਹੈ ਕਿ ਸੰਮਤ ੧੭੯੫ ਬਿਕਰਮੀ ਅਰਥਾਤ ਸਨ ੧੭੩੮ ਈਸਵੀ ਤਕ ਪੰਜਾਬ ਵਿਚ ਖਾਲਸੇ ਦਾ ਬੋਲ ਬਾਲਾ ਹੋ ਗਿਆ ਸੀ ਅਤੇ ਇਨ੍ਹਾਂ ਦੀ ਪਰਸਿੱਧੀ ਅਫਗਾਨਿਸਤਾਨ ਤਕ ਜਾ ਪੁਜੀ ਸੀ ।

ਸੰਮਤ ੧੮੬੦ ਦੀ ਲਿਖਤੀ ਬੀੜ ਦੇ ਅੰਤ ਵਿਚ ਇਹ ਲਿਖਤ ਹੈ:

ਸੰਮਤ ਅਠਾਰਾ ਸੈ ਸਠ ਮਿਤੀ ਸਾਵਣ ਦਿਨੇ
ਵੀਹ ੨੦ ਰਾਮਦਾਸ ਵਿਚ ਅਮੋਲਕ ਰਾਮ
ਸਿੰਗਾਰੀ ਪੁਤ......ਸਿੰਗਾਰੀ ਕਾਬੁਲ ਦੀ
ਵਾਸੀ ਦਾ ਵਾਧਾ ਘਾਟਾ ਸੋਧ ਪੜਨਾ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ
ਰਾਮ ਰਾਮ ਵਾਹਿਗੁਰੂ

ਇਕ ਹੋਰ ਬੀੜ 'ਸੰਮਤ ੧੯੪੦ ਜੇਠ ਦਿਨੇ ਦੋ' ਦੀ

ਲਿਖੀ ਹੋਈ ਹੈ ।

ਦਸਮ ਗ੍ਰੰਥ ਸਾਹਿਬ ਦੀ ਇਕ ਬੀੜ 'ਉਤਾਰ ਖਾਸੇ ਦਸਖਤ ਕਾ ਪਾਤਸ਼ਾਹੀ ੧੦' ਦੀ ਹੈ। ਦੂਸਰੀ ਦਸਮ ਗ੍ਰੰਥ ਦੀ ਬੀੜ ਪਰ ਜੋ 'ਸੰਮਤ ੧੯੩੬ ਕਤਕ ਸੁਦੀ ੮ ਸੁਕਲਾ ਪਖੇ ਸੰਪੂਰਣ' ਹੈ, ਇਸ ਦੇ ੫੬੭ ਪੱਤਰੇ ਦੇ ਦੂਸਰੇ ਪਾਸੇ ਅੰਤ ਵਿਚ ਇਹ ਹੈ :

ਮੇਰਾ ਸਿਖ ਸੇਵਕ ਹੋਈ ਜਨ ਕਹਾਵੈ ॥
ਕਰੋ ਰੱਛਾ ਭਗੌਤੀ ਇਹ ਦਾਨ ਪਾਵੈ ॥
ਦੀਜੈ ਤੇਗ ਦੇਗ ਬਲ ਦਾਹਿਨੇ ਗੋਬਿੰਦੇ ॥
ਭੈ ਆਪਦਾ ਵਿਨਾਸ਼ਨ ਤੁਹੀ ਮਾਤ ਜਨ ਕੈ ॥ ੧੩ ॥

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ ਭੁਲਿਆ ਚੁਕਿਆ ਬਖਸ਼ ਲੈਣਾ ਮਾਈ ਮਨਸਾ ॥ ਸੰਮਤ ੧੯੩੬ ॥ ਸੰਪੂਰਣ ॥

**ਭਾਈ ਸੰਤ ਸਿੰਘ, ਭਾਈ ਭਗਵਾਨ ਸਿੰਘ, ਭਾਈ ਗੁਰਦਿਤ ਸਿੰਘ, ਭਾਈ ਜਸਵੰਤ ਸਿੰਘ, ਭਾਈ ਦੀਪ ਸਿੰਘ, ਸਪੁਤ੍ਰ ਭਾਈ ਘਨੁਈਆ ਸਿੰਘ ਵਧਵਾ (ਭਤੀਜੇ ਭਾਈ ਰਾਮ ਸਿੰਘ ਕਾਬੂਲੀ ਦਿਲੀ ਵਾਲੇ ਦੇ) ਹਿੰਦੂ ਗੁਜ਼ਰ, ਸ਼ੇਰ ਬਜ਼ਾਰ**

ਇੰਨ੍ਹਾਂ ਦੇ ਘਰ ਤਿੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਹਨ, ਜਿਨ੍ਹਾਂ ਵਿਚੋਂ ਕੇਵਲ ਇਕ ਪਰ ਹੀ ਸੰਮਤ ਇਸ ਤਰ੍ਹਾਂ ਲਿਖਿਆ ਹੋਇਆ ਹੈ :

ਸੰਮਤ ੧੮੪੧ ਮਿਤੀ ਫਾਗ ਸੁਦੀ ੧੫ ਤਤਕਰਾ ਲਿਖ ਪਹੁਚੇ ਵਰਤਮਾਨ ਖਾਲਸੇ ਕੀ ਵਰਤਮਾਨ ਵਿਚ ਲਿਖਿਆ ਖਾਲਸਾ ਵਾਹਿਗੁਰੂ ਜੀ ਕਾ ਵਰਤਿਆ ਜਪੁ ਸਿਰੀ ਗੁਰੂ ਜੀਓ ਕੇ ਦਸਖ਼ਤ ਨਕਲ ਕਾ ਨਕਲ ਨਕਲ ਕਾ ਨਕਲ ਤਿਸ ਦਾ ਨਕਲ ਲਿਖਿਆ ।

ਪਤਰਾ ੬੮੦ ਦੇ ਅੰਤ ਵਿਚ ਨੀਚੇ ਲਿਖਿਆ ਹੋਇਆ ਹੈ:

ਅਥ ਮੁਖ ਸਮਤ ਸਰੇਹਸ ਮਿਨ ਸ੍ਰੀ ਨ੍ਰਿਪਤਿ ਵਿਕ੍ਰਮਾ ਦਿਤ ਰਾਜਾਤੁ । ਸਮਤ ੧੮੪੧ ਵਰਖੇ ਮਹਾ ਮੰਗਲ ਪ੍ਰਦੇ ਫਲਗੁਨੇ ਮਾ

ਸੁਕਲਾ ਪਖੇ ਪੁੰਨ ਤਿਥੇ ਪੂਰਣ ਮਾਸ ਬੁਧਵਾਸੁਰਾ ਦਸ...ਏਦੰ ਸੰਪੂਰਣ ਗ੍ਰੰਥੰ। ਗੁਰਪ੍ਰਸਾਦਿ ਪੂਰਣੰ...ਪਰਸਾਨਗਰੀ ਵਿਖੇ ਲਿਖਤੰ...

ਇਨ੍ਹਾਂ ਦੇ ਘਰ ਹੀ ਪੱਥਰ ਦੇ ਇਕ ਗੋਲ ਟੁਕੜੇ ਦਾ ਚੋਥਾ ਹਿਸਾ ਪਿਆ ਹੈ ਜਿਸ ਉਤੇ ਫ਼ਾਰਸੀ ਵਿਚ ਆਲਮਗੀਰ ਬਾਦਸ਼ਾਹ ਗਾਜ਼ੀ, ਮੁਅਜ਼ਮ ਬਹਾਦਰ ਸ਼ਾਹ ਜਲੀਲੁਕਦਰ...ਵਾ ਜਹਾਨੀਆਂ' ਲਿਖਿਆ ਹੋਇਆ ਹੈ। ਇਸ ਬਾਰੇ ਦਸਦੇ ਹਨ ਕਿ ਇਹ ਉਸ ਚੱਕੀ ਦੇ ਪੁੜ ਦਾ ਹਿੱਸਾ ਹੈ ਜੋ ਬਾਬਰ ਬਾਦਸ਼ਾਹ ਵੇਲੇ ਗੁਰੂ ਨਾਨਕ ਨੇ ਚਲਾਈ ਸੀ। ਇਹ ਪੱਥਰ ਬਾਬਰ ਦੇ ਬਾਗ਼ ਵਿਚੋਂ ਜੋ ਸ਼ਹਿਰ ਦੇ ਦੱਖਣ-ਪੱਛੋਂ ਨੂੰ ਹੈ ਆਇਆ ਹੈ। ਇਕ ਸੁਣੌਤ ਭੀ ਹੈ ਕਿ ਬਾਬਰ ਦੇ ਬਾਗ਼ ਵਿਚ ਇਕ ਥੜਾ ਹੁੰਦਾ ਸੀ ਜਿਥੇ ਗੁਰੂ ਨਾਨਕ ਬੈਠੇ ਦਸੇ ਜਾਂਦੇ ਸਨ। ਪੱਥਰ ਦੀ ਲਿਖਤ ਤੋਂ ਇਹ ਗੱਲਾਂ ਠੀਕ ਨਹੀਂ ਜਾਪਦੀਆਂ। ਆਲਮਗੀਰ ਔਰੰਗਜ਼ੇਬ ਬਾਦਸ਼ਾਹ ਤੇ ਉਸ ਦਾ ਪੁੱਤਰ ਬਹਾਦਰ ਸ਼ਾਹ, ਜਿਨ੍ਹਾਂ ਦੇ ਨਾਮ ਪੱਥਰ ਪਰ ਉਕਰੇ ਹੋਏ ਹਨ, ਬਾਬਰ ਦੀ ਗੁਰੂ ਜੀ ਨਾਲ ਮੁਲਾਕਾਤ ਤੋਂ ਡੇਢ ਪੌਣੇ ਦੋ ਸੌ ਸਾਲ ਬਾਦ ਹੋਏ ਹਨ। ਇਸ ਪੱਥਰ ਦੀ ਲਿਖਤ ਗੁਰੂ ਗੋਬਿੰਦ ਸਿੰਘ ਜੀ ਅਤੇ ਬਾਬਾ ਬੰਦਾ ਸਿੰਘ ਬਹਾਦੁਰ ਦੇ ਸਮੇਂ ਦੀ ਹੈ।

**ਭਾਈ ਕਰਤਾਰ ਸਿੰਘ, ਸਪੁੱਤਰ ਭਾਈ ਰਾਮ ਸਿੰਘ, ਪੋਤਰਾ ਭਾਈ ਬਸੰਤ ਸਿੰਘ, ਹਿੰਦੂ ਗੁਜ਼ਰ**

ਇਨ੍ਹਾਂ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਜੋ ਬੀੜ ਹੈ, ਉਸ ਦਾ ਆਰੰਭ ਇਸ ਤਰਾਂ ਹੈ :

੧ੴ ਸਤਿਗੁਰਪ੍ਰਸਾਦਿ । ਸਤਿ ਨਾਮ.........ਪ੍ਰਸਾਦਿ ॥ ਸੰਬਤ ॥੧੭॥੨੦॥ ਕਤਕੋ ਪਹਿਲੇ ॥ ਪੋਥੀ ਲਿਖ ਪਹੁੰਚੇ ॥ ਨੀਸਾਨ ਗੁਰੂ ਜੀ ਕੇ ਦਸਤਖਤ ਮ: ੧੦ ॥

ਤਤਕਰੇ ਤੋਂ ਬਾਦ ਦੇ ਪਤਰੇ ਦੇ ਸਾਮਣੇ ਪਤਰੇ ਪਰ ਜਿਸ ਦੇ ਦੂਸਰੇ ਪਾਸੇ ਅੰਕ ੨੧ ਹੈ, 'ਚਲਿਤ੍ਰ ਜੋਤੀ ਜੋਤ ਸਮਾਵਣੇ ਕਾ' ਦਿਤਾ

ਹੋਇਆ ਹੈ ।

... ... ...

ਸੰਬਤ ੧੬੯੫ ਵਰਖੇ ਮਾਹੁ ਚੇਤ ਸੁਦੀ ੯ ਸ੍ਰੀ ਸਤਿਗੁਰੂ ਬਾਬਾ ਗੁਰਦਿੱਤਾ ਜੀ ਸਮਾਣੇ

... ... ...

ਸੰਬਤ ੧੭੦੧ ਚੇਤ ਸੁਦੀ ੫ ਆਇਤਵਾਰ ਸ੍ਰੀ ਸਤਿਗੁਰੂ ਹਰਿ ਗੋਬਿੰਦ ਜੀ ਸਮਾਣੇ ।

ਸੰਬਤ ੧੭੧੮ ਵਰਖੇ ਮਾਹੁ ਕਤਕ ਵਦੀ ੯ ਵਾਰ ਆਇਤਵਾਰ ਸ੍ਰੀ ਸਤਿਗੁਰੂ ਕਰਤਾ ਪੁਰਖ ਹਰਿ ਰਾਇ ਜੀ ਸਮਾਣੇ ।

ਸੰਬਤ ੧੭੨੧ ਚੇਤ ਸੁਦੀ ਚੌਦਸ ੧੪ ਬੁਧਵਾਰ ਦੁਇ ਪਹਰ ਦੋਇ ਘੜੀਆ ਰਾਤ ਗੁਜਰੀ ਸ੍ਰੀ ਸਤਿਗੁਰੂ ਹਰਿ ਕ੍ਰਿਸ਼ਨ ਜੀ ਸਮਾਣੇ ਦਿਲੀ ਵਿਚ ।

ਸੰਬਤ ੧੭੩੨ ਮੰਘਰ ਸੁਦੀ ੫ ਵੀਰਵਾਰ ਸ੍ਰੀ ਸਤਿ ਗੁਰੂ ਤੇਗ ਬਹਾਦੁਰ ਦੇਵ ਜੀ ਸਮਾਣੇ ਦਿਲੀ ਵਿਚ ਦੁਇ ਪਹਰ ਇਕ ਘੜੀ ਦਿਨ ਚੜ੍ਹੇ ।

ਇਸ ਪੱਤਰੇ ਦਾ ਦੂਸਰਾ ਪਾਸਾ ਖਾਲੀ ਹੈ, ਅੰਕ ੨੧ ਹੈ । ੨੨ ਅੰਕ ਵਾਲਾ ਪਤਰਾ ਨਹੀਂ ਹੈ । ੨੪ ਅੰਕ ਵਾਲੇ ਪਤਰੇ ਪਰ (ਜੋ ਦੂਸਰੇ ਪਾਸੇ ਹੈ) ਖ਼ੂਬਸੂਰਤ ਬੇਲ ਹੈ ਤੇ ਵਿਚਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਸਖਤੀਂ ਲਿਖਿਆ ਹੋਇਆ ਹੈ :

੧ਓ ਸਤੁਗੁਰੂ

ਸਤ ਨਾਮ ਕਰਤਾ ਪੁਰਖ

(ਅਸਲ ਲਈ ਦੇਖੋ ਅਗਲਾ ਪੰਨਾ ੬੮)

# ਨੀਸਾਣੁ ਪਾਤਸ਼ਾਹੀ ੧੦

ਜੋ ਕਾਬੁਲ ਵਿਚ ਭਾਈ ਕਰਤਾਰ ਸਿੰਘ ਸਪੁੱਤਰ ਭਾਈ ਰਾਮ ਸਿੰਘ ਦੇ ਘਰ ਸੰਮਤ ੧੭੨੦ ਬਿ: ਦੀ ਲਿਖਤੀ ਬੀੜ ਵਿਚ ਹੈ।

'ਨੀਸਾਣੁ' ਪਿਛੋਂ ਦੀ ਲਿਖਤ ਹੈ।



ਅਗਲੇ ਪਤਰੇ ਤੋਂ, ਜਿਸ ਦੇ ਦੂਸਰੇ ਪਾਸੇਂ ਅੰਕ ਕੋਈ ਨਹੀਂ ਲੱਗਾ ਹੋਇਆ, ਮੂਲ ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੁੰਦਾ ਹੈ। ਇਸ ਤੋਂ ਅਗਲੇ ਪੱਤਰੇ (ਜੋ ਦੂਸਰਾ ਹੈ ਦੇ ਦੂਸਰੇ ਪਾਸੇ ਅੰਕ ੨੬ ਲੱਗਾ ਹੋਇਆ ਹੈ। ਮੂਲ ਮੰਤਰ ਤੇ ਗੁਰਬਾਣੀ ਵਾਲਾ ਪਤਰਾ ਭੀ ਖੂਬਸੂਰਤ ਬੇਲ ਵਾਲਾ ਤੇ ਸੁਨਹਿਰੀ ਕੀਤਾ ਹੋਇਆ ਹੈ।

ਭਾਈ ਕਰਤਾਰ ਸਿੰਘ ਦੇ ਘਰ ਇਕ ਯਾਦਗਾਰੀ ਚੋਲਾ ਭੀ ਹੈ ਜੋ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦਾ ਦੱਸਿਆ ਜਾਂਦਾ ਹੈ।

ਕਪੜਾ ਮਲਮਲ ਦਾ ਹੈ ਵਿਚ ਗੁਲ (ਫੁੱਲ) ਕੱਢੇ ਹੋਏ ਹਨ। ਮਾਪ ਇਹ ਹੈ :–

| | |
|---|---|
| ਬਾਜੂ | ੩ ਫੁਟ |
| ਚੋਲੀ | ੧ ਫੁਟ ੬ ੧"/੪ |
| ਕਮਰ | ੩ ਫੁਟ |
| ਲੰਬਾਈ ਘੇਰ | ੩ ਫੁਟ ੮" |
| ਘੇਰਾ (ਫੇਰ) ਚੁੜਾਈ-ਬਰ | ੧੬ ਫੁਟ |
| ਚਾਰ ਤਣੀਆਂ | |
| ੧ | ੧੦" |
| ੨ | ੮ ੧"/੨" |
| ੩ | ੬ ੧"/੨" |
| ੪ | ਟੁਟੀ ਹੋਈ ਹੈ |

ਸੁਣੌਤ ਹੈ ਕਿ ਇਹ ਚੋਲਾ ਭਾਈ ਬਸੰਤ ਸਿੰਘ ਪਾਸ ਕਾਬਲ ਦੇ ਮਸੰਦਾਂ ਪਾਸੋਂ ਆਇਆ ਸੀ। ਮਸੰਦਾਂ ਦਾ ਆਪਸ ਵਿਚ

ਝਗੜਾ ਸੀ। ਹਰ ਕੋਈ ਮਾਲਕੀ ਜਤਾਉਂਦਾ ਸੀ। ਆਪਸ ਵਿਚ ਕੋਈ ਫੈਸਲਾ ਨਾ ਹੋ ਸਕਣ ਕਰਕੇ ਉਨ੍ਹਾਂ ਨੇ ਇਹ ਭਾਈ ਬਸੰਤ ਸਿੰਘ ਪਾਸ ਰੱਖ ਦਿਤਾ ਤੇ ਉਨ੍ਹਾਂ ਪਾਸ ਹੀ ਰਿਹਾ। ਇਨ੍ਹਾਂ ਦੇ ਘਰ ਦੇ ਗੁਰੂ ਗ੍ਰੰਥ ਸਾਹਿਬ ਬਾਬਤ ਕੁਝ ਪਤਾ ਨਹੀਂ। ਹੋ ਸਕਦਾ ਹੈ ਇਸੇ ਪਰਕਾਰ ਦੀ ਹੀ ਕੋਈ ਗੱਲ ਹੋਈ ਹੋਵੇ।

ਇਥੇ ਮੈਂ ਇਕ ਭੁਲੇਖਾ ਦੂਰ ਕਰ ਦੇਣਾ ਚਾਹੁੰਦਾ ਹਾਂ ਜੋ ਹੋ ਸਕਦਾ ਹੈ ਕੁਝ ਪਾਠਕਾਂ ਨੂੰ ਪਿਛੇਂ ਦਿਤੇ ਨੀਸਾਣੁ ਪਾਤਸ਼ਾਹੀ ੧੦ ਬਾਬਤ ਲਗ ਜਾਏ। ਬੀੜ ਉਪਰ ਸੰਮਤ ੧੭੨੦ ਬਿਕਰਮੀ (ਸੰਨ ੧੬੬੩ ਈਸਵੀ) ਦਿੱਤਾ ਹੋਇਆ ਹੈ ਜਦੋਂ ਕਿ ਪਹਿਰਾ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦੁਰ ਜੀ ਦਾ ਸੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਅਜੇ ਨਹੀਂ ਸੀ ਹੋਇਆ, ਇਸ ਲਈ ਇਸ ਬੀੜ ਪਰ ਨੀਸਾਣੁ ਦਸਮ ਪਾਤਸ਼ਾਹ ਦਾ ਕਿਵੇਂ ਤੇ ਕਦੋਂ ਹੋਇਆ? ਕੁਝ ਸੱਜਣਾ ਨੂੰ ਇਹ ਖਿਆਲ ਉਠਣਾ ਕੋਈ ਅਸੰਭਵ ਨਹੀਂ। ਊਨੀਂ ਦਿਨੀਂ ਹਾਲ ਤਕ ਛਾਪਾਖਾਨਾ ਹਿੰਦੁਸਤਾਨ ਵਿਚ ਨਹੀਂ ਸੀ ਆਇਆ। ਪੁਸਤਕਾਂ ਸਭ ਹੱਥੀਂ ਹੀ ਲਿਖੀਆਂ ਜਾਂਦੀਆਂ ਸਨ। ਸਿਖ ਸੰਗਤਾਂ ਜਾਂ ਬਰਧਾਵਾਨ ਤੇ ਸਰਦੇ ਪੁਜਦੇ ਸਿਖਾਂ ਵਲੋਂ ਗੁਰਦੁਆਰਿਆਂ ਵਿਚ ਸਰਾਜਮਾਨ ਕਰਨ ਲਈ ਜਾਂ ਘਰੀਂ ਪਾਠ ਕਰਨ ਲਈ ਜੋ ਬੀੜਾਂ ਲਿਖਵਾਈਆਂ ਜਾਂਦੀਆਂ ਸਨ, ਉਹ ਕਈ ਵਾਰੀ ਸੰਗਤਾਂ ਜਾਂ ਸਿਖ ਜਦ ਭੀ ਗੁਰੂ ਕੇ ਹਜ਼ੂਰ ਦਰਸ਼ਨਾਂ ਲਈ ਜਾਂਦੇ ਤਾਂ ਨਾਲ ਲੈ ਜਾਂਦੇ ਤਾਂ ਕਿ ਗੁਰੂ ਕਾ ਨੀਸਾਣੂ ਯਾਦਗਾਰ ਦੇ ਤੌਰ ਤੇ ਪੁਆ ਲਿਆਉਣ। ਨੇੜੇ ਦੀਆਂ ਸੰਗਤਾਂ ਤਾਂ ਛੇਤੀ ਛੇਤੀ ਹੀ ਦਰਸ਼ਨਾਂ ਨੂੰ ਜਾਂਦੀਆਂ ਸਨ। ਪਰ ਦੂਰੋਂ ਆਉਣ ਵਾਲਿਆਂ ਨੂੰ ਕਈ ਵਾਰੀ ਚੋਖੀ ਦੇਰ ਹੋ ਜਾਂਦੀ ਸੀ। ਉਹ ਦਿਨ ਭੀ ਬੜੇ ਬਿਖੜੇ ਸਨ। ਨਾ ਤਾਂ ਆਵਾ-ਜਾਈ ਦੇ ਸਾਧਨ ਹੀ ਚੰਗੇ ਸਨ ਅਤੇ ਨਾ ਹੀ ਰਸਤਿਆਂ ਵਿਚ ਅਮਨ ਅਮਾਨ ਸੀ। ਰਾਜ ਮੁਗਲਾਂ ਦਾ ਸੀ ਔਰੰਗਜ਼ੇਬ ਦੇ ਵੇਲੇ ਸਿੱਖਾਂ ਅਤੇ ਹਿੰਦੂਆਂ ਲਈ ਔਕੜਾਂ ਹੋਰ ਭੀ ਜ਼ਿਆਦਾ ਸਨ। ਅਫਗਾਨਿਸਤਾਨ ਤੋਂ

ਕਾਬੁਲ, ਗਜ਼ਨੀ ਜਾ ਕੰਧਾਰ ਦੀਆਂ ਸੰਗਤਾਂ ਕਾਫ਼ਲੇ ਬੰਨ੍ਹ ਕੇ ਹੀ ਆਇਆ ਕਰਦੀਆਂ ਸਨ। ਕਿਸੇ ਸਾਲ ਕੋਈ ਟੱਬਰ ਆ ਗਏ ਕਿਸੇ ਸਾਲ ਕੋਈ। ਘਰੋਗੀ ਹਾਲਾਤ ਜਾਂ ਮਾਇਕ ਤੰਗੀ ਕਰਕੇ ਕਈ ਟੱਬਰ ਦਸੀਂ ਵੀਹੀਂ ਸਾਲੀ ਹੀ ਆਉਂਦੇ ਸਨ। ਗੁਰਦੁਆਰਿਆਂ ਵਿਚ ਬਰਜਮ ਨ ਕਰਨ ਹਿਤ ਲਿਖਵਾਈਆਂ ਗਈਆਂ ਬੀੜਾ ਤਾਂ ਉਸ ਥਾਂ ਦੀਆਂ ਇਕੱਠੀਆਂ ਆਈਆਂ ਸੰਗਤਾਂ ਤਾਂ ਨਾਲ ਲੈ ਆਉਂਦੀਆਂ ਸਨ, ਪਰ ਘਰੀਂ ਰੱਖਣ ਲਈ ਲਿਖਵਾਈਆਂ ਬੀੜਾਂ ਸ਼ਰਧਾਲੂ ਸਿੱਖ ਓਦੋਂ ਹੀ ਲਿਆਉਂਦੇ ਸਨ ਜਦ ਉਹ ਆਪ ਦਰਸ਼ਨਾਂ ਲਈ ਆਉਂਦੇ ਸਨ। ਇਸ ਲਈ ਉਨ੍ਹਾਂ ਪਰ ਗੁਰੂ ਸਾਹਿਬ ਦੇ ਨੀਸਾਨੁ ਕਈ ਵਾਰੀ ਚੋਖੇ ਚਿਰ ਪਿਛੋਂ ਪੁਆਏ ਜਾਂਦੇ ਸਨ।

**ਭਾਈ ਜੋਤ ਸਿੰਘ, ਮੋਤੀ ਸਿੰਘ ਸਪੁਤ੍ਰ ਭਾਈ ਜਵਾਹਰ ਸਿੰਘ ਪੋਤਰਾ ਭਾਈ ਭਾਗ ਸਿੰਘ, ਲਾਹੌਰੀ ਦਰਵਾਜ਼ਾ ਜ਼ੁਬਾ**

ਇਨ੍ਹਾਂ ਦੇ ਘਰ ਦੀ ਬੀੜ ਪਰ ਸੰਮਤ ਇਸ ਤਰ੍ਹਾਂ ਦਿਤਾ ਹੋਇਆ ਹੈ :

> ਸੰਮਤ ੧੭੪੭ ਕਤਕ ਸੁਦੀ ੯ ਲਿਖਿਆ। ਨਿਸਾਣ ਦਸਤਖਤ ਸ੍ਰੀ ਗੁਰੂ ਮਹਲਾ ੧੦ ਜਪੁ ਗੁਰੂ ਰਾਮਦਾਸ ਜੀ ਕੇ ਨਕਲ ਕਾ ਨਕਲ।

ਇਸ ਬੀੜ ਦੇ ਕਈ ਪਤਰਿਆਂ ਪਰ ਪਾਣੀ ਨਾਲ ਸਿਆਹੀ ਫੈਲੀ ਹੋਈ ਹੈ। ਕਹਿੰਦੇ ਹਨ ਕਿ ਜਦ ਗਾਜ਼ੀ ਗਰਦੀ ਵੇਲੇ, ਜੋ ਅੰਗਰੇਜ਼ੀ ਰੈਜ਼ੀਡੰਟ ਮੇਜਰ ਸਰ ਕਾਵਾਨਰੀ ਦੇ ੩ ਸਤੰਬਰ ੧੮੭੯ ਈ: ਨੂੰ ਸਣੇ ਸਾਰੇ ਸਟਾਫ਼ ਦੇ ਕਿਲਾ ਬਾਲਾ-ਹਿਸਾਰ ਵਿਚ ਕਤਲ ਕਰ ਦਿੱਤੇ ਜਾਣ ਪਿਛੋਂ ਕਾਬਲ ਵਿਚ ਮਚੀ, ਕਾਬੁਲ ਵਿਚ ਮਕਾਨ ਢਹਿਣ ਲਗੇ ਤਾਂ ਇਸ ਘਰਾਣੇ ਦੇ ਬਜ਼ੁਰਗ ਨੇ ਇਹ ਬੀੜ ਰੁਮਾਲਾਂ ਅਤੇ ਕਪੜਿਆਂ ਵਿਚ ਲਪੇਟ ਕੇ ਰੱਸੀ ਬੰਨ੍ਹ ਕੇ ਖੂਹ ਵਿਚ ਲਟਕਾ ਦਿਤੀ ਸੀ। ਜਦ ਅਮਨ ਹੋ ਗਿਆ ਤਾਂ ਫੇਰ ਕਢ ਕੇ ਲੈ ਆਏ।

ਭਾਈ ਗੁਰਮੁਖ ਸਿੰਘ ਸਪੁਤਰ ਭਾਈ ਸਾਵਣ ਸਿੰਘ, ਹਿੰਦੂ ਗੁਜਰ, ਦੇ ਘਰ ਭੀ ਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਬੀੜ ਹੈ ਜਿਸ ਪਰ ਲਿਖਣ ਦੀ ਕੋਈ ਤਾਰੀਖ਼ ਨਹੀਂ ਦਿਤੀ ।

## ਪਗਮਾਨ

ਕਾਬਲ ਤੋਂ ਅਠਾਰਾਂ ਮੀਲ ਲਹਿੰਦੇ ਨੂੰ ਪਗ਼ਮਾਨ ਦੀ ਘਾਟੀ ਹੈ ਜੋ ਆਪਣੇ ਬਾਗਾਂ ਦੀ ਸੁੰਦਰਤਾ ਲਈ ਪਰਸਿਧ ਹੈ । ਇਸ ਨੂੰ ਜੇ ਫਲਾਂ ਤੇ ਫੁੱਲਾਂ ਦੇ ਬਾਗਾਂ ਦਾ ਘਰ ਕਿਹਾ ਜਾਏ ਤਾਂ ਬਿਲਕੁਲ ਠੀਕ ਹੋਵੇਗਾ । ਗਰਮੀਆਂ ਨੂੰ ਬਾਦਸ਼ਾਹ ਇਥੇ ਰਹਿੰਦਾ ਹੈ । ਇੱਥੇ ਇਕ ਛੋਟਾ ਜਿਹਾ ਪਗ਼ਮਾਨ ਨਾਉਂ ਦਾ ਕਸਬਾ ਹੈ ਜਿਸਦਾ ਜਲ-ਵਾਯੂ ਅਤਿ ਮਨ-ਮੋਹਣਾ ਅਤੇ ਕਾਬੁਲ ਦੇ ਧੂੜ ਧਪੇ ਤੋਂ ਸਾਫ਼ ਹੈ । ਇਹ ਵਾਦੀ ਉਨ੍ਹਾਂ ਲੋਕਾਂ ਲਈ ਇਕ ਆਦਰਸ਼ਕ ਅਸਥਾਨ ਹੈ ਜੋ ਇਕਾਂਤ ਵਿਚ ਸਾਹਿਤਕ ਕੰਮ ਕਰਨਾ ਚਾਹੁੰਦੇ ਹਨ, ਜਾਂ ਭਜਨ ਬੰਦਗੀ ਵਿਚ ਆਪਣਾ ਜੀਵਨ ਬਿਤਾਉਣ ਦੇ ਇੱਛਾਵਾਨ ਹਨ ।

# ਜਲਾਲਾਬਾਦ

ਜਲਾਲਾਬਾਦ ਅਫਗਾਨਿਸਤਾਨ ਦੇ ਮਸ਼ਹੂਰ ਪਰਾਚੀਨ ਇਤਿਹਾਸਕ ਸ਼ਹਿਰਾਂ ਵਿਚੋਂ ਹੈ। ਇਹ ਕਾਬੁਲ ਤੋਂ ਚੜ੍ਹਦੇ ਵਲ ੧੧੬ ਮੀਲ ਹੈ। ਇਥੋਂ ਦੀ ਉਹ ਪੁਰਾਣੀ ਸੜਕ ਲੰਘਦੀ ਹੈ ਜੋ ਕਾਬਲੋਂ ਪਿਸ਼ੌਰ ਨੂੰ ਦੱਰਾ ਖੈਬਰ ਵਿਚ ਦੀ ਹੋ ਕੇ ਜਾਂਦੀ ਹੈ। ਇਥੋਂ ਪਿਸ਼ੌਰ ੮੪ ਮੀਲ, ਅਤੇ ਆਖਰੀ ਅਫਗਾਨ ਸਰਹਦੀ ਅਸਥਾਨ ਤੋਰਖਮ ੪੯ ਮੀਲ ਹੈ।

ਮੈਂ ੨੫ ਸਤੰਬਰ ਨੂੰ ਦੁਪਹਿਰੇ ਕਾਬਲੋਂ ਚੱਲ ਕੇ ਮੇਲ-ਬਸ ਸਰਵਿਸ ਰਾਹੀਂ ਰਾਤ ਨੂੰ ਜਲਾਲਾਬਾਦ ਪੁਜਾ ਸਾਂ ਅਤੇ ਟਿਕਾਣਾ ਸਰਕਾਰੀ ਹੋਟਲ ਵਿਚ ਕੀਤਾ। ਇਥੇ ਦੇ ਹੋਟਲ ਦਾ ਪਰਬੰਧ ਕਾਬੁਲ ਨਾਲੋਂ ਬਹੁਤ ਘਟੀਆ ਸੀ।

ਜਲਾਲਾਬਾਦ ਦਾ ਪੁਰਾਣਾ ਸ਼ਹਿਰ ਪੰਜਾਬ ਦੇ ਚੰਗੇ ਕੱਚੇ ਪਿੰਡ ਵਰਗਾ ਹੈ ਪਰ ਹੁਣ ਜੋ ਨਵਾਂ ਸ਼ਹਿਰ ਬਣਾਇਆ ਜਾ ਰਿਹਾ ਹੈ ਉਹ ਕਾਫ਼ੀ ਖੁੱਲ੍ਹਾ ਹੈ। ਸ਼ਹਿਰ ਵਿਚ ਸੜਕਾਂ ਪੱਕੀਆਂ ਨਾ ਹੋਣ ਕਰਕੇ ਧੂੜ ਬਹੁਤ ਜ਼ਿਆਦਾ ਹੈ। ਉਸ ਤਰ੍ਹਾਂ ਜਲਾਲਾਬਾਦ ਦੇ ਚੁਗਿਰਦੇ ਦੀ ਭੋਂ ਬੜੀ ਉਪਜਾਊ ਹੈ ਤੇ ਆਲੇ ਦੁਆਲੇ ਬੜੇ ਚੰਗੇ ਬਾਗ਼ ਹਨ ਜਿਥੇ ਕਿ ਹਰ ਪਰਕਾਰ ਦੇ ਫਲ ਹੁੰਦੇ ਹਨ। ਪਾਕਿਸਤਾਨ ਬਣਨ ਤੋਂ ਪਹਿਲਾਂ ਜਲਾਲਾਬਾਦ ਪਿਸ਼ੌਰ ਦੇ ਰਸਤੇ ਹਿੰਦੁਸਤਾਨ ਨਾਲ ਵਪਾਰ ਦਾ ਇਕ ਚੰਗਾ ਅੱਡਾ ਹੁੰਦਾ ਸੀ, ਪਰ ਹੁਣ ਪਾਕਿਸਤਾਨ ਵਲੋਂ ਪਾਈਆਂ ਰੁਕਾਵਟਾਂ ਦੇ ਕਾਰਣ ਇਥੇ ਦਾ ਹਿੰਦੁਸਤਾਨ ਨਾਲ ਵਪਾਰ ਬੰਦ ਹੋ ਗਿਆ ਹੈ ਜਿਸ ਕਰਕੇ ਅਫ਼ਗਾਨਿਸਤਾਨ ਨੂੰ ਬੜਾ ਨੁਕਸਾਨ ਹੋ ਰਿਹਾ ਹੈ। ਨਾਲੇ ਪਾਕਿਸਤਾਨ ਨੇ ਅਫ਼ਗਾਨਿਸਤਾਨ ਤੋਂ ਆਉਂਦੇ ਮਾਲ ਉਤੇ ਚੁੰਗੀ ਇਤਨੀ ਵਧਾ ਦਿਤੀ ਹੈ ਕਿ ਇਸ ਨਾਲ ਮੁੱਲ ਚੜ੍ਹ ਜਾਣ ਕਰਕੇ ਵਪਾਰੀ ਮਾਲ ਨੂੰ ਹਥ ਹੀ ਨਹੀਂ ਪਾਉਂਦੇ ਅਤੇ ਅਫਗਾਨਾਂ ਦੇ ਮਾਲ ਦੀਆਂ ਲਾਰੀਆਂ ਜਾਂ ਤਾਂ ਭਰੀਆਂ ਭਰਾਈਆਂ

ਹੀ ਮੁੜ ਆਉਂਦੀਆਂ ਹਨ ਜਾਂ ਮਾਲ ਇਤਨਾ ਡਿਗ ਕੇ ਵਿਕਦਾ ਹੈ ਕਿ ਅਫ਼ਗਾਨਾਂ ਦੇ ਕੁਝ ਪੱਲੇ ਹੀ ਨਹੀਂ ਪੈਂਦਾ। ਜਿਨ੍ਹੀਂ ਦਿਨੀ ਮੈਂ ਜਲਾਲਾਬਾਦ ਸਾਂ ਉਨ੍ਹੀਂ ਦਿਨੀਂ ਹਰੇ ਫਲਾਂ ਦੀਆਂ ਕੁਝ ਲਾਰੀਆਂ ਪਿਸ਼ੌਰ ਨਾ ਢਿਕ ਸਕਣ ਕਰਕੇ ਮੁੜ ਜਲਾਲਾਬਾਦ ਪਰਤ ਆਈਆਂ ਸਨ ਤੇ ਉਨ੍ਹਾਂ ਦਾ ਮਾਲ ਸੜ ਕੇ ਖਰਾਬ ਹੋ ਗਿਆ ਸੀ। ਅਫ਼ਗਾ-ਨਿਸਤਾਨ ਤੇ ਪਾਕਿਸਤਾਨ ਵਿਚ ਖਿੱਚਾ-ਖਿੱਚੀ ਤੇ ਵੈਰ ਦਾ ਇਹ ਭੀ ਇਕ ਖਾਸ ਕਾਰਣ ਹੈ। ਦੂਸਰਾ ਵਡਾ ਕਾਰਣ ਹੈ ਪਖਤੂਨਿਸਤਾਨ ਦਾ ਮਸਲਾ।

ਜਲਾਲਾਬਾਦ ਹਕੂਮਤਿ-ਆਲਾ ਮਸ਼ਰਕੀ ਦੀ ਰਾਜਧਾਨੀ ਹੈ। ਇਥੋਂ ਛੇ ਮੀਲ ਦੱਖਣ ਨੂੰ ਪਰਾਚੀਨ ਇਤਿਹਾਸਕ ਅਸਥਾਨ ਹੱਡਾ ਹੈ ਜਿਥੋਂ ਕਿ ਪੁਰਾਤਨ ਪੱਥਰ-ਘਾੜੀ ਦੇ ਬੜੇ ਸੋਹਣੇ ਨਮੂਨੇ ਮਿਲੇ ਹਨ ਜੋ ਇਸ ਇਲਾਕੇ ਦੀ ਪੁਰਾਣੀ ਤਹਿਜ਼ੀਬ ਦੇ ਲਖਾਇਕ ਹਨ। ਹੱਡੇ ਦੀ ਖੁਦਾਈ ਦਾ ਕੰਮ ਫਰਾਂਸ ਦਾ ਆਰਕਿਆਲੋਜੀਕਲ ਡੈਲੀਗੇਸ਼ਨ ਕਰ ਰਿਹਾ ਹੈ ਜਿਨ੍ਹਾਂ ਦੀ ਮਿਹਨਤ ਨੂੰ ਚੰਗੇ ਫਲ ਲਗ ਰਹੇ ਹਨ। ਫਰੈਂਚ ਆਰਕਿਆਲੋਜੀਕਲ ਡੈਲੀਗੇਸ਼ਨ ਦਾ ਵਡਾ ਦਫਤਰ ਕਾਬੁਲ ਵਿਚ ਹੈ ਤੇ ਇਸ ਦੇ ਇਨਚਾਰਜ ਸ਼੍ਰੀ ਸ਼ਲੁਮਬਰਯਰ ਪੈਰਿਸ ਗਏ ਹੋਏ ਸਨ ਤੇ ਇਨ੍ਹਾਂ ਦੇ ਅਸਿਸ-ਟੈਂਟ ਉਥੇ ਸਨ ਜੋ ਬੜੇ ਮਿਹਨਤੀ ਤੇ ਮਿਲਨਸਾਰ ਸਜਣ ਹਨ। ਇਨ੍ਹਾਂ ਦੀ ਲਾਇਬਰੇਰੀ ਵਿਚ ਹਿੰਦੁਸਤਾਨ, ਅਫ਼ਗਾਨਿਸਤਾਨ ਅਤੇ ਹੋਰ ਮੱਧ-ਏਸ਼ੀਆਈ ਦੇਸ਼ਾਂ ਦੇ ਪਰਾਚੀਨ ਇਤਿਹਾਸ ਅਤੇ ਸਭਿਅਤਾ ਸੰਬੰਧੀ ਬਹੁਤ ਅੱਛਾ ਤੇ ਵਡਮੁਲਾ ਸੰਗ੍ਰਹਿ ਹੈ।

ਸ਼ਹਿਰ ਜਲਾਲਾਬਾਦ ਵਿਚ ਕਰੀਬਨ ੨੬੦ ਘਰ ਸਿਖਾਂ ਸੇਵਕਾਂ ਦੇ ਹਨ ਜਿਨ੍ਹਾਂ ਦੀ ਆਬਾਦੀ ਲਗ ਭਗ ਡੇਢ ਹਜ਼ਾਰ ਹੈ। ਕਾਬੁਲ ਦੀ ਤਰ੍ਹਾਂ ਇਥੇ ਭੀ ਇਹ ਵਪਾਰ ਦਾ ਕੰਮ ਕਰਦੇ ਹਨ। ਆਲੇ ਦੁਆਲੇ ਪਿੰਡਾਂ ਵਿਚ ਜੋ ਹਿੰਦੂਆਂ ਸਿਖਾਂ ਦੀ ਆਬਾਦੀ ਸੀ ਉਹ ਹੁਣ ਸ਼ਹਿਰ ਵਿਚ ਆ ਗਈ ਹੈ। ਪਿੰਡਾਂ ਵਿਚ ਕੋਈ

ਟਾਵਾਂ ਟਾਵਾਂ ਹੀ ਹਿੰਦੂ ਸਿਖ ਹੈ।

ਜਲਾਲਾਬਾਦ ਵਿਚ ਇਕ ਬੜਾ ਅੱਛਾ ਗੁਰਦੁਆਰਾ ਹੈ* ਜਿਸ ਦਾ ਪਰਬੰਧ ਖਾਲਸਾ ਦੀਵਾਨ ਦੇ ਹਥਾਂ ਵਿਚ ਹੈ। ਇਹ ਅਸਥਾਨ ਖਾਲਸਾ ਦੀਵਾਨ ਅਫ਼ਗਾਨਿਸਤਾਨ ਦਾ ਕੇਂਦਰ ਹੈ ਜੋ ਅਗੇ-ਵਧੂ ਸਿੰਘਾਂ ਦੀ ਜਥੇਬੰਦੀ ਹੈ। ਇਸ ਦੇ ਮੈਂਬਰ ਸਿੱਖੀ ਸਿਦਕ ਤੇ ਭਰੋਸੇ ਵਾਲੇ ਸਿੰਘ ਜਾਪਦੇ ਹਨ ਜਿਨ੍ਹਾਂ ਦੇ ਮਨਾਂ ਵਿਚ ਪੰਥ ਦਾ ਦਰਦ ਤੇ ਸੇਵਾ ਦਾ ਚਾਉ ਹੈ। ਇਹ ਅਫਗਾਨਿਸਤਾਨ ਦੇ ਸਿਖਾਂ ਨੂੰ ਧਾਰਮਕ ਤੇ ਵਿਦਿਅਕ ਮੈਦਾਨਾਂ ਵਿਚ ਚੜ੍ਹਦੀਆਂ ਕਲਾਂ ਵਿਚ ਵੇਖਣਾ ਚਾਹੁੰਦੇ ਹਨ ਅਤੇ ਵੇਲਾ ਆਉਣ ਪਰ ਕਿਸੇ ਕੁਰਬਾਨੀ ਤੋਂ ਘਬਰਾਉਣ ਵਾਲੇ ਨਹੀਂ। ਇਸ ਦੀਵਾਨ ਦੇ ਪਰਧਾਨ ਭਾਈ ਦਰਬਾਰੀ ਸਿੰਘ ਅਤੇ ਮੀਰ ਪਰਧਾਨ ਬਾਬੂ ਸਰਨ ਸਿੰਘ ਹਨ। ਇਹ ਦੋਨੋ ਸਜਣ ਹੀ ਬੜੇ ਉਤਸ਼ਾਹੀ ਤੇ ਹਿੰਮਤੀ ਹਨ ਅਤੇ ਧਾਰਮਕ ਕੰਮਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਂਦੇ ਹਨ।

ਜਲਾਲਾਬਾਦ ਦੇ ਗੁਰਦੁਆਰੇ ਵਿਚ ਸਤ ਲਿਖਤੀ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਤੇ ਦੋ ਦਸਮ ਗ੍ਰੰਥ ਦੀਆਂ ਹਨ। ਪੰਜ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਸੰਮਤ ੧੭੯੨, ੧੮੨੨, ੧੮੩੮, ੧੮੬੮ ਅਤੇ ੧੯੧੧ ਦੀਆਂ ਲਿਖੀਆਂ ਹੋਈਆਂ ਹਨ। ਇਕ ਦਸਮ ਗ੍ਰੰਥ ਸੰਮਤ ੧੯੦੭ ਦਾ ਲਿਖਿਆ ਹੋਇਆ ਹੈ।

---

*ਜਲਾਲਾਬਾਦ ਸ਼ਹਿਰ ਦੀ ਨਵੀਂ ਉਸਾਰੀ ਦੀ ਸਕੀਮ ਵਿਚ ਇਹ ਗੁਰਦੁਆਰਾ ਭੀ ਆ ਗਿਆ ਸੀ ਅਤੇ ਇਸ ਦੇ ਕੁਝ ਹਿੱਸੇ ਨੂੰ ਗਿਰਾ ਭੀ ਦਿੱਤਾ ਸੀ। ਪਰ ਇਸ ਨਾਲ ਸਾਰੇ ਅਫਗਾਨਿਸਤਾਨ ਦੇ ਸਿਖਾਂ ਵਿਚ ਇਕ ਬੇ-ਚੈਨੀ ਜਹੀ ਫੈਲ ਗਈ ਸੀ। ਅੰਤ ਅਫਗਾਨਿਸਤਾਨ ਦੀ ਹਕੂਮਤ ਨੇ ਬੜੀ ਸਿਆਣਪ ਤੋਂ ਕੰਮ ਲੈ ਕੇ ਆਪਣੀ ਸਕੀਮ ਵਿਚ ਇਸ ਤਰ੍ਹਾਂ ਤਬਦੀਲੀ ਕਰ ਲਈ ਕਿ ਗੁਰਦੁਆਰੇ ਦੀ ਥਾਂ ਜਿਉਂ ਕੀ ਤਿਉਂ ਤਿਉਂ ਹੀ ਟਿਕੀ ਰਹੇ। ਅਫਗਾਨਿਸਤਾਨ ਤੋਂ ਆਈਆਂ ਖਬਰਾਂ ਤੋਂ ਪਰਤੀਤ ਹੁੰਦਾ ਹੈ ਕਿ ਗੁਰਦੁਆਰੇ ਦੀ ਨਵੀਂ ਇਮਾਰਤ ਅੱਗੇ ਨਾਲੋਂ ਭੀ ਖੂਬਸੂਰਤ ਬਣ ਗਈ ਹੈ ਅਤੇ ਉਸ ਦਾ ਚੁਗਿਰਦਾ ਅੱਗੇ ਨਾਲੋਂ ਬਹੁਤ ਚੰਗਾ ਹੋ ਗਿਆ ਹੈ।

ਗੁ. ਸ. (੧੧. ੫. ੫੮)

ਅਮੀਰ ਅਬਦੁਰ-ਰਹਿਮਾਨ ਖਾਨ ਦਾ ਲਗਵਾਇਆ ਹੋਇਆ ਬਾਗਿ-ਸ਼ਾਹੀ ਅਤੇ ਅਮੀਰ ਅਮਾਨੁੱਲਾ ਖਾਨ ਦਾ ਬਾਗਿ-ਆਮਾ ਬੜੇ ਸੁੰਦਰ ਅਸਥਾਨ ਹਨ। ਅਮੀਰ ਹਬੀਬੁੱਲਾ ਖਾਨ ਦਾ ਮਕਬਰਾ ਭੀ ਦੇਖਣ ਦੇ ਲਾਇਕ ਹੈ।

## ਹੱਡਾ ਸ਼ਰੀਫ਼

ਜਲਾਲਾਬਾਦ ਤੋਂ ਦਖਣ-ਚੜ੍ਹਦੇ ਨੂੰ ਪੰਜ ਮੀਲ ਦੀ ਵਿਥ ਤੇ ਪਰਾਚੀਨ ਇਤਿਹਾਸਕ ਅਸਥਾਨ ਹੱਡਾ ਹੈ ਜਿਸ ਨੂੰ ਅਫਗਾਨ ਲੋਕ ਅਜ ਕਲ ਹੱਡਾ ਸ਼ਰੀਫ਼ ਕਰਕੇ ਸਦਦੇ ਹਨ। ਪਰਾਚੀਨ ਵਸਤੂ-ਵਿਦਿਆ ਦੇ ਮਾਹਰ ਵਿਗਿਆਨੀਆਂ ਦੇ ਖੋਜ ਅਨੁਸਾਰ ਹੱਡਾ ਨਗਰ ਦਾ ਇਤਿਹਾਸ ਇੱਕੀ ਸੌ ਸਾਲ ਪਿੱਛੇ ਨੂੰ ਹਜ਼ਰਤ ਈਸਾ ਤੋਂ ਇਕ ਸਦੀ ਪਹਿਲਾਂ ਚਲਾ ਜਾਂਦਾ ਹੈ। ਇਸ ਤੋਂ ਬਾਦ ਦੀਆਂ ਪੰਜ ਸਦੀਆਂ ਵਿਚ ਇਹ ਨਗਰ ਕਈ ਵਾਰੀ ਵਸਿਆ ਤੇ ਕਈ ਵਾਰੀ ਉਜੜਿਆ। ਪੰਜਵੀਂ ਸਦੀ ਤਕ ਇਹ ਅਸਥਾਨ ਇਕ ਨਵੀਂ ਤਹਿਜ਼ੀਬ ਦੇ ਅਸਰ ਦਾ ਬੜਾ ਉੱਘਾ ਕੇਂਦਰ ਬਣ ਗਿਆ ਸੀ। ਚੌਥੀ ਸਦੀ ਵਿਚ ਪਹਿਲੀ ਗੰਧਾਰ-ਕਲਾ ਪਧਤਿ ਦੇ ਢਹਿੰਦੀ ਹਾਲਤ ਵਿਚ ਚਲੇ ਜਾਣ ਪਿਛੋਂ ਹੱਡੇ ਦੇ ਇਲਾਕੇ ਵਿਚ ਪਰਾਚੀਨ ਕਾਰੀਗਰੀ ਇਕ ਵਾਰੀ ਮੁੜ ਜਾਗ ਪਈ ਜੋ ਪੰਜਵੀਂ ਤੋਂ ਸਤਵੀਂ ਸਦੀ ਈਸਵੀ ਤਕ ਬੜੇ ਜੋਬਨ ਵਿਚ ਰਹੀ।

ਧਾਰਮਕ ਤੌਰ ਤੇ ਭੀ ਹੱਡਾ ਇਕ ਪਰਸਿਧ ਅਸਥਾਨ ਸੀ ਅਤੇ ਬੁਧ ਤਹਿਜ਼ੀਬ ਦਾ ਇਕ ਮੰਨਿਆ ਪਰਮੰਨਿਆਂ ਅੱਡਾ ਸੀ। ਚੀਨੀ ਜਾਤਰੀ ਫ਼ਾ-ਹੀਆਨ, ਜੋ ਪੰਜਵੀਂ ਸਦੀ ਵਿਚ ਇੱਥੇ ਦਰਸ਼ਨਾਂ ਲਈ ਆਇਆ ਸੀ, ਲਿਖਦਾ ਹੈ ਕਿ 'ਅਸਮਾਨ ਭਾਵੇਂ ਕੰਬ ਜਾਏ ਅਤੇ ਧਰਤੀ ਭੀ ਭਾਵੇਂ ਪਾਟ ਜਾਏ ਪਰ ਇਹ ਅਸਥਾਨ ਅਡੋਲ ਤੇ ਅਹਿੱਲ ਰਹੇਗਾ।' ਇਕ ਹੋਰ ਚੀਨੀ ਜਾਤਰੀ ਹਿਊਨ-ਸਾਂਗ ਸਤਵੀਂ ਸਦੀ ਵਿਚ ਇਥੇ ਇਕ ਸਤੂਪ ਦੇ ਦਰਸ਼ਨ ਕਰਕੇ ਲਿਖਦਾ ਹੈ :

ਇੱਥੇ ਇਕ ਦੁ-ਮੰਜ਼ਲਾ ਬੁਰਜ ਹੈ। ਇਸ ਦੇ ਸ਼ਤੀਰਾਂ ਉੱਤੇ ਰੋਗਨ ਕੀਤਾ ਹੋਇਆ ਹੈ ਅਤੇ ਇਸ ਦੇ ਥਮਲੇ ਲਾਲ ਰੰਗੇ ਹੋਏ ਹਨ। ਦੂਸਰੀ ਛੱਤ ਵਿਚ ਇਕ ਛੋਟਾ ਸਤੂਪ ਹੈ ਜੋ ਸਤ ਬਹੁ-ਮੁੱਲੇ ਪਦਾਰਥਾਂ ਦਾ ਬਣਿਆ ਹੋਇਆ ਹੈ। ਇਥੇ ਮਹਾਤਮਾ ਬੁਧ ਦੀ ਖੋਪਰੀ ਦੀ ਹੱਡੀ ਬਰਾਜਮਾਨ ਹੈ। ਸੋਂਗ-ਯੁੰ ਅਨੁਸਾਰ ਸਤੂਪ ਦੀ ਸਜਾਵਟ ਲਈ ਵਰਤੇ ਪਲਸਤਰ ਆਦਿ ਦੀ ਚਮਕ ਦਮਕ ਨਾਲ ਅੱਖੀਆਂ ਚੁੰਧਿਆ ਜਾਂਦੀਆਂ ਹਨ।

ਇਥੇ ਸਤੂਪਾਂ ਅਤੇ ਜ਼ਮੀਨ ਵਿਚੋਂ ਨਿਕਲੀਆਂ ਮੂਰਤੀਆਂ ਅਤੇ ਹੋਰ ਅਨੇਕਾਂ ਵਸਤਾਂ ਤੋਂ ਕੁਝ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਪਰਾਚੀਨ ਜ਼ਮਾਨੇ ਵਿਚ ਇਥੇ ਦੀ ਪੱਥਰ-ਘਾੜੀ ਕਲਾ ਤੇ ਹੋਰ ਕਾਰੀਗਰੀ ਕਿਸ ਉੱਚਤਾ ਤੇ ਸੁੰਦਰਤਾ ਨੂੰ ਪੁੱਜੀ ਹੋਈ ਸੀ। ਇਹ ਵਸਤਾਂ ਪੰਜਵੀਂ ਸਦੀ ਦੇ ਆਰੰਭ ਦੀਆਂ ਹਨ ਅਤੇ ਇਨ੍ਹਾਂ ਉਤੇ ਯੂਨਾਨੀ ਕਲਾ ਦਾ ਪਰਭਾਉ ਪਿਆ ਹੋਇਆ ਦਿਸਦਾ ਹੈ। ਪਰ ਇਹ ਉਹ ਜ਼ਮਾਨਾ ਸੀ ਜਦ ਕਿ ਯੂਨਾਨੀ ਕਲਾ ਹੋਰ ਥਾਈਂ ਬਿਲਕੁਲ ਮੱਧਮ ਪੈ ਚੁਕੀ ਸੀ। ਇਜ ਲਈ ਅਸਲ ਵਿਚ ਇਹ ਯੂਨਾਨੀ ਅਸਰ ਨਹੀਂ। ਮਾਲੂਮ ਹੁੰਦਾ ਹੈ ਕਿ ਹੱਡਾ ਦੇ ਕਾਰੀਗਰਾਂ ਨੇ ਪਰਾਚੀਨ ਗੰਧਾਰ ਕਲਾ ਦੀਆਂ ਯਾਦਗਾਰਾਂ ਤੋਂ ਪਰੇਰਨਾ ਲੈ ਕੇ ਆਪਣੀ ਕਲਾ ਨੂੰ ਇਸ ਹੱਦ ਤਕ ਵਧਾਇਆ ਤੇ ਚਮਕਾਇਆ ਸੀ ਕਿ ਉਹ ਯੂਨਾਨੀ ਕਲਾ ਦੇ ਟਾਕਰੇ ਜੋਗੀ ਹੋ ਗਈ ਸੀ।

ਹੱਡਾ ਦੀ ਖੁਦਾਈ ਵੇਲੇ ਨਿਕਲੀਆਂ ਵਸਤਾਂ ਦਾਰੁਲ ਫਨੂਨ ਦੇ ਪਾਸ ਸਰਕਾਰੀ ਅਜਾਇਬ ਘਰ ਵਿਚ ਟੱਖੀਆ ਹੋਈਆਂ ਹਨ ਅਤੇ ਕੁਝ ਵਸਤਾਂ ਫਰੈਂਚ ਆਰਕਿਆਲੋਜੀਕਲ ਡੈਲਿਗੇਸ਼ਨ ਵਾਲੇ ਪੈਰਿਸ ਵਿਚ ਰੱਖਣ ਲਈ ਫਰਾਂਸ ਨੂੰ ਲੈ ਗਏ ਹਨ।

ਪਰਾਚੀਨ-ਵਸਤੂ ਵਿਗਿਆਨ ਦੇ ਕੁਝ ਅੰਗਰੇਜ਼ ਅਤੇ ਪਾਕਿਸਤਾਨੀ ਮਾਹਰਾਂ ਦਾ ਖਿਆਲ ਹੈ ਕਿ ਹੱਡਾ ਦੀ ਖੁਦਾਈ ਕਰ ਰਹੇ ਫਰਾਂਸੀਸਾਂ ਨੇ ਅਨਾੜੀਆਂ ਵਾਂਗਰ ਕੰਮ ਕੀਤਾ ਹੈ

ਅਤੇ ਬਹੁਤਾ ਸਾਰੀਆਂ ਨਿਕਲੀਆਂ ਤੇ ਨਿਕਲਨ ਵਾਲੀਆਂ ਵਸਤਾਂ ਨੂੰ ਲਾ-ਪਰਵਾਹੀ ਨਾਲ ਭੰਨ ਤੋੜ ਦਿੱਤਾ ਹੈ ।

ਜਲਾਲਾਬਾਦ ਵਿਚ ਭੀ ਕੰਧਾਰ ਦੀ ਤਰ੍ਹਾਂ ਇਕ ਹਿੰਦੁਸਤਾਨੀ ਕੌਂਸਲ-ਘਰ ਹੈ ਜਿੱਥੇ ਕਿ ਕਾਬੁਲ ਵਿਚ ਬਰਾਜਮਾਨ ਹਿੰਦੁਸਤਾਨੀ ਸਫ਼ੀਰ ਦੇ ਤਹਿਤ ਹੇਠ ਨਾਇਬ ਕੌਂਸਲ ਰਹਿੰਦਾ ਹੈ ਜੋ ਇਥੇ ਵਸ ਰਹੇ ਹਿੰਦੁਸਤਾਨੀਆਂ ਅਤੇ ਹਿੰਦੁਸਤਾਨ ਨਾਲ ਰਾਜਸੀ ਤੇ ਵਪਾਰਕ ਮਾਮਲਿਆਂ ਦੀ ਦੇਖ ਭਾਲ ਰਖਦਾ ਹੈ, ਅਤੇ ਹਿੰਦਸਤਾਨੋਂ ਅਫਗਾਨਿਸਤਾਨ ਅਤੇ ਅਫਗਾਨਿਸਤਾਨੋਂ ਹਿੰਦੁਸਤਾਨ ਆਉਣ ਜਾਣ ਵਾਲਿਆਂ ਲਈ ਪਾਸਪੋਰਟ ਅਤੇ ਹੋਰ ਲੋੜੀਂਦੀਆਂ ਗੱਲਾਂ ਦਾ ਪਰਬੰਧ ਕਰਦਾ ਹੈ ।

# ਸੁਲਤਾਨ ਪੁਰ

ਜਲਾਲਾਬਾਦ ਤੋਂ ਉਤਰ-ਲਹਿੰਦੇ ਨੂੰ ੮ ਮੀਲ ਤੇ ਸੁਲਤਾਨਪੁਰ ਹੈ ਜਿਥੇ ਕਿ ਉਹ ਸੁਭਾਗਾ ਚਸ਼ਮਾ ਹੈ ਜਿਸ ਨੂੰ ਕਿ ਗੁਰੂ ਨਾਨਕ ਦੇ ਪਵਿੱਤਰ ਚਰਨਾ ਦੀ ਛੋਹ ਨੇ ਅਮਰ ਕਰ ਦਿਤਾ ਹੈ। ਇਸ ਨੂੰ ਹਿੰਦੂ ਸਿਖ 'ਚਸ਼ਮਾ ਸਾਹਿਬ' ਕਰ ਕੇ ਯਾਦ ਕਰਦੇ ਹਨ। ਇਹ ਅਸਥਾਨ ਪਿੰਡ ਤੋਂ ਉਤਰ-ਲਹਿੰਦੇ ਪਾਸੇ ਹੈ। ਭਾਂਵੇ ਇਥੇ ਕੋਈ ਸੁੰਦਰ ਇਮਾਰਤ ਤਾਂ ਇਸ ਵੇਲੇ ਨਹੀਂ ਬਣੀ ਹੋਈ ਅਤੇ ਜੋ ਸਰਕਾਰੀ ਇਮਾਰਤ ਸੀ ਉਸ ਦੀਆਂ ਵੀ ਕੇਵਲ ਕੰਧਾਂ ਹੀ ਖੜੋਤੀਆਂ ਹਨ, ਛੱਤਾਂ ਕੋਈ ਨਹੀਂ, ਪਰ ਦੋ ਪੱਕੇ ਸਰੋਵਰ ਬੜੇ ਸੁੰਦਰ ਤੇ ਰਮਣੀਕ ਹਨ ਅਤੇ ਨਾਲ ਹੀ ਹੇਠਾਂ ਵਗ ਰਹੇ ਨਿਰਮਲ ਪਾਣੀ ਦੀਆਂ ਕੱਸੀਆਂ ਗੁਰਦੁਆਰਾ ਪੰਜਾ ਸਾਹਿਬ ਦੇ ਚੁਗਿਰਦੇ ਦੀ ਯਾਦ ਤਾਜ਼ਾ ਕਰਾ ਦਿੰਦੀਆਂ ਹਨ। ਇਸ ਅਸਥਾਨ ਦੀ ਇਤਿਹਾਸਕ ਪਵਿੱਤਰਤਾ ਤੇ ਮਨ-ਮੋਹਣੇ ਚੁਗਿਰਦੇ ਨੇ ਖਾਲਸਾ ਦੀਵਾਨ ਦੇ ਸੇਵਕਾਂ ਦੇ ਮਨਾਂ ਵਿਚ ਇਹ ਉੱਚ ਭਾਵਨਾ ਪੈਦਾ ਕਰ ਦਿਤੀ ਹੋਈ ਹੈ ਕਿ ਇਸ ਨੂੰ ਇਸ ਦੀ ਸ਼ਾਨ ਦੇ ਮੁਤਾਬਿਕ ਬਣਾਇਆ ਜਾਵੇ ਅਤੇ ਇਥੇ ਇਕ ਆਲੀਸ਼ਾਨ ਗੁਰਦੁਆਰਾ ਬਣਾ ਕੇ ਗੁਰੂ ਨਾਨਕ ਦੇਵ ਜੀ ਦੀ ਪੱਕੀ ਯਾਦਗਾਰ ਖੜੀ ਕੀਤੀ ਜਾਏ। ਜਿਥੇ ਸ਼ੁਭ ਇੱਛਾ ਤੇ ਸੇਵਾ ਲਈ ਲਗਨ ਹੁੰਦੀ ਹੈ, ਉਥੇ ਵਾਹਿਗੁਰੂ ਆਪ ਬਖਸ਼ਸ਼ ਕਰਦਾ ਹੈ ਤੇ ਅੰਗ ਸੰਗ ਸਹਾਈ ਹੁੰਦਾ ਹੈ। ਮੈਨੂੰ ਪੂਰੀ ਆਸ ਹੈ ਕਿ ਖਾਲਸਾ ਦੀਵਾਨ ਦੇ ਸੇਵਕਾਂ ਨੇ ਜਦ ਭੀ ਹਿੰਮਤ ਕਰ ਕੇ ਇਸ ਮਹਾਨ ਸੇਵਾ ਦਾ ਬੀੜਾ ਚੁਕਿਆ ਤਾਂ ਅਫਗਾਨਿਸਤਾਨ ਤੋਂ ਬਾਹਰ ਦੀਆਂ ਸਿਖ ਸੰਗਤਾਂ ਉਨ੍ਹਾਂ ਨੂੰ ਹਰ ਪਰਕਾਰ ਦੀ ਸਹਾਇਤਾ ਦੇਣਗੀਆਂ ਤੇ ਆਉਣ ਵਾਲੀਆਂ ਨਸਲਾਂ ਭੀ ਉਨ੍ਹਾਂ ਦੇ ਇਸ ਮਹਾਨ ਉੱਦਮ ਦੀ ਸਦਾ ਸ਼ਲਾਘਾ ਕਰਨਗੀਆਂ।

ਸੁਲਤਾਨ ਪੁਰ ਵਿਚ ਹਿੰਦੂ ਸਿਖਾਂ ਦੇ ੨੩ ਘਰ ਹਨ ਤੇ ਸੌ ਕੁ ਦੇ ਕਰੀਬ ਆਬਾਦੀ ਹੈ। ਸ਼ਹਿਰ ਵਿਚ ਗੁਰੂ ਨਾਨਕ ਸਾਹਿਬ

ਦੇ ਇਥੇ ਦਰਸ਼ਨ ਦੇਣ ਦੀ ਯਾਦ ਵਿਚ ਇਕ ਪ੍ਰਾਚੀਨ ਇਤਿਹਾਸਕ ਗੁਰਦੁਆਰਾ ਹੈ।

ਗਿਆਨੀ ਗਿਆਨ ਸਿੰਘ ਕਰਤਾ 'ਪੰਥ ਪ੍ਰਕਾਸ਼' ਤਵਾਰੀਖ ਗੁਰੂ ਖਾਲਸਾ ਜਿਲਦ ੧ ਹਿੱਸਾ ੧ ਪੰਨਾ ੪੬੪ ਉੱਤੇ ਸੁਲਤਾਨ ਪੁਰ ਪਿੰਡ ਦੇ ਪਾਸ ਦੇ ਤਿੰਨ ਚਸ਼ਮਿਆਂ (ਇਕ ਬਾਬੇ ਦਾ, ਇਕ ਭਾਈ ਬਾਲੇ ਦਾ, ਇਕ ਭਾਈ ਮਰਦਾਨੇ ਦਾ ?) ਤੇ ਇਕ ਧਰਮਸਾਲਾ ਦਾ ਪਤਾ ਦਿੰਦੇ ਹਨ ਅਤੇ ਲਿਖਦੇ ਹਨ 'ਕਿ ਉਥੇ ਹੁਣ ਬੇਦੀ ਕਰਮ ਸਿੰਘ ਰਹਿੰਦਾ ਹੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਭੀ ਹੁੰਦਾ ਹੈ।' ਇਹ ਗੱਲ ਉਨ੍ਹੀਵੀਂ ਸਦੀ ਦੇ ਆਖਰੀ ਦਹਾਕਿਆਂ ਦੀ ਜਾਪਦੀ ਹੈ। ਗਿਆਨੀ ਗਿਆਨ ਸਿੰਘ ਦੀ ਲਿਖਤ 'ਪੋਥੀ ਸ੍ਰੀ ਪੰਥ ਪ੍ਰਕਾਸ਼' ਪਹਿਲੋਂ ਮੁਰਤਜ਼ਵੀ ਪ੍ਰੈਸ ਦਿੱਲੀ ਵਿਚ ਸੰਮਤ ੧੯੩੬ ਬਿਕ੍ਰਮੀ ਸੰਨ ੧੮੮੦ ਈਸਵੀ ਵਿਚ ਛਪੀ ਸੀ ਅਤੇ 'ਤਵਾਰੀਖ ਗੁਰੂ ਖਾਲਸਾ ਭਾਗ ੧ ਗੁਰੂ ਗੋਬਿੰਦ ਸਿੰਘ ਪ੍ਰੈਸ ਸਿਆਲਕੋਟ ਵਿਚ ਸੰਨ ੧੮੯੦-੯੧ ਵਿਚ (? ਭਾਗ ੨ ਸਨ ੧੮੯੨ ਵਿਚ ਛਪਿਆ ਸੀ।) ਇਸ ਲਈ ਉਨ੍ਹਾਂ ਦੀ ਚਸ਼ਮਾ ਸਹਿਬ ਸੁਲਤਾਨਪੁਰ ਸੰਬੰਧੀ ਵਕਾਫ਼ੀ ਇਸ ਤੋਂ ਕੁਝ ਚਿਰ ਪਹਿਲਾਂ ਦੀ ਜਾਂ ਹਦ ਉਨ੍ਹਾਂ ਦਿਨਾਂ ਹੀ ਹੀ ਹੋਣੀ ਚਾਹੀਦੀ ਹੈ।

ਮੈਂ ਚਸ਼ਮਾ ਸਾਹਿਬ ਦੇ ਦਰਸ਼ਨ ੨੬ ਸਤੰਬਰ ੧੯੫੨ ਈ: ਦਿਨ ਸ਼ੁਕਰਵਾਰ ੧੧ ਅਸੂ ਸੰਮਤ ੨੦੦੯ ਬਿ: ਨੂੰ ਕੀਤੇ ਸਨ। ਮੈਂ ਜੋ ਕੁਝ ਉਥੇ ਮੌਕੇ ਤੇ ਅੱਖੀਂ ਵੇਖਿਆ ਅਤੇ ਉਥੇ ਦੇ ਸਿਖਾਂ ਸੇਵਕਾਂ ਤੋਂ ਸੁਣਿਆ, ਇਹ ਸਭ ਕੁਝ ਮੈਂ ਉਸੇ ਦੇ ਆਧਾਰ ਤੇ ਲਿਖ ਰਿਹਾ ਹਾਂ।

ਬਾਬਾ ਕਰਮ ਸਿੰਘ ਬੇਦੀ ਤੋਂ ਬਾਦ ਪਰਬੰਧਕ ਉਨ੍ਹਾਂ ਦੇ ਭਤੀਜੇ ਬਾਬਾ ਭਗਵਾਨ ਸਿੰਘ ਤੇ ਬਾਬਾ ਜਵਾਹਰ ਸਿੰਘ ਬੇਦੀ ਸਨ। ਇਨ੍ਹਾਂ ਦੇ ਸਮੇਂ ਇਥੇ ਗੁਰੂ ਗ੍ਰੰਥ ਸਾਹਿਬ ਦਾ ਪਰਕਾਸ਼ ਨਹੀਂ ਸੀ ਹੁੰਦਾ। ਬੇਦੀ ਭਗਵਾਨ ਸਿੰਘ ਦੇ ਅਕਾਲ ਚਲਾਣੇ ਤੋਂ ਬਾਦ

ਦੀ ਗੱਲ ਹੈ ਕਿ ਸੰਨ ੧੯੦੬ ਈਸਵੀ ਵਿਚ ਅਫਗਾਨਿਸਤਾਨ ਦਾ ਬਾਦਸ਼ਾਹ ਅਮੀਰ ਹਬੀਬੁੱਲਾ ਖ਼ਾਨ ਹਿੰਦੁਸਤਾਨ ਤੋਂ ਮੁੜਦਾ ਹੋਇਆ ਕੁਝ ਚਿਰ ਜਲਾਲਾਬਾਦ ਠਹਿਰਿਆ। ਇਕ ਦਿਨ ਸੈਰ ਲਈ ਸੁਲਤਾਨ ਪੁਰ ਆਇਆ ਅਤੇ ਚਸ਼ਮਾ ਸਾਹਿਬ ਦੇ ਦਰਸ਼ਨ ਕੀਤੇ। ਇਸ ਰਮਣੀਕ ਅਸਥਾਨ, ਇਸ ਦੇ ਨਾਲ ਲਗਦੇ ਬਾਗ ਦੇ ਸੁਹੱਪਣ, ਇਥੇ ਦੇ ਸਾਫ ਹਵਾ-ਪਾਣੀ ਤੇ ਇਕਾਂਤ ਚੁਗਿਰਦੇ ਦਾ ਉਸ ਦੇ ਦਿਲ ਤੇ ਇਤਨਾ ਅਸਰ ਹੋਇਆ ਕਿ ਉਸ ਨੇ ਇਥੇ ਇਕ ਬਾਦਸ਼ਾਹੀ ਮਕਾਨ ਬਣਾਉਣ ਦੀ ਧਾਰ ਲਈ। ਪਰ ਜ਼ਮੀਨ ਦੀ ਮਾਲਕੀ ਸਰਕਾਰੀ ਨਹੀਂ ਸੀ। ਇਹ ਸੀ ਧਰਮ ਅਰਥ। ਇਸ ਲਈ ਉਸ ਨੇ ਸੁਲਤਾਨ ਪੁਰ ਦੇ ਹਿੰਦੂ ਸਿਖ ਮੁਖੀਆਂ ਭਾਈ ਸੰਤੋਖ ਸਿੰਘ, ਭਾਈ ਨਰਸਿੰਘ ਦਾਸ, ਭਾਈ ਪ੍ਰੀਤਮ ਸਿੰਘ, ਭਾਈ ਉਤਮ ਸਿੰਘ, ਭਾਈ ਸ਼ੰਕਰਦਾਸ ਆਦਿ ਨੂੰ ਸੱਦਿਆ ਤੇ ਕਿਹਾ ਕਿ ਚਸ਼ਮੇ ਦੀ ਜਗ੍ਹਾ ਦੇ ਬਦਲੇ ਮੇਰੇ ਪਾਸੋਂ ਪੈਸੇ ਲੈ ਲਓ ਤੇ ਵੇਚ ਦਿਓ। ਮੈਂ ਇਥੇ ਸਰਕਾਰੀ ਇਮਾਰਤ ਬਣਾਉਣਾ ਚਾਹੁੰਦਾ ਹਾਂ। ਸਿਖ ਮੁਖੀਆਂ ਨੇ ਕਿਹਾ ਕਿ ਇਹ ਚਸ਼ਮਾ ਗੁਰੂ ਨਾਨਕ ਦਾ ਇਤਿਹਾਸਕ ਅਸਥਾਨ ਤੇ ਅਸਾਡਾ ਪੂਜਨੀਕ ਧਾਰਮਕ ਤੀਰਥ ਹੈ। ਅਸੀਂ ਇਸ ਨੂੰ ਵੇਚ ਨਹੀਂ ਸਕਦੇ। ਅਸੀਂ ਇਸ ਨੂੰ ਵੇਚਣ ਦਾ ਹੱਕ ਭੀ ਨਹੀਂ ਰਖਦੇ, ਕਿਉਂਕਿ ਧਾਰਮਕ ਤੇ ਇਤਿਹਾਸਕ ਹੋਣ ਕਰਕੇ ਇਹ ਸਾਰੀ ਦੁਨੀਆਂ ਦੇ ਸਿਖਾਂ ਦੀ ਜਗ੍ਹਾ ਹੈ। ਇਕੱਲੇ ਅਸੀਂ ਇਸ ਦੇ ਮਾਲਕ ਨਹੀਂ ਹਾਂ। ਇਸ ਤਰ੍ਹਾਂ ਆਪਸ ਵਿਚ ਕਈ ਸਵਾਲ ਜਵਾਬ ਹੋਏ, ਪਰ ਸਿਖ ਇਹ ਅਸਥਾਨ ਵੇਚਣ ਲਈ ਨਾ ਮੰਨੇ। ਉਸ ਵਕਤ ਬਾਦਸ਼ਾਹ ਦੇ ਇਕ ਅਹਿਲਕਾਰ ਅਲੀ ਅਹਿਮਦ ਜਾਨ ਨੇ ਕਿਹਾ, "ਤੁਮ ਅਮੀਰ ਸਾਹਿਬ ਕੇ ਸਾਥ ਜ਼ਿਆਦਾ ਗੁਫ਼ਤਗੂ ਮਤ ਕਰੋ। ਅਗਰ ਗੁਫ਼ਤਗੂ ਕਰੋਗੇ ਤੋ ਅਮੀਰ ਸਾਹਿਬ ਤੁਮ ਕੋ ਮਾਰ ਡਾਲੇਗਾ।" ਇਸ ਵੇਲੇ ਸਾਰੇ ਹਾਜ਼ਰ ਸਿਖਾਂ ਨੇ ਇਕ ਜ਼ਬਾਨ ਹੋ ਕੇ ਆਖਿਆ, "ਜੇ ਅਮੀਰ ਸਾਹਿਬ ਹਮ ਕੋ ਬੇਸ਼ਕ ਮਾਰ ਡਾਲੇ, ਪਰ ਹਮ

ਗੁਰਦੁਆਰਾ ਕਿਸੀ ਕੋ ਨਹੀਂ ਦੇ ਸਕਤੇ।" ਇਸ ਪਰ ਅਮੀਰ ਹਬੀਬੁੱਲਾ ਖਾਨ ਨੂੰ ਬਹੁਤ ਗੁਸਾ ਚੜ੍ਹਿਆ ਅਤੇ ਹਿੰਦੂ ਸਿਖ ਚੋਧਰੀਆਂ ਨੂੰ ਧੱਕੇ ਮਾਰ ਕੇ ਬਾਹਰ ਕਢ ਦਿੱਤਾ ਅਤੇ ਚਸ਼ਮਾ ਸਾਹਿਬ ਦੀ ਜ਼ਮੀਨ ਉਤੇ ਜ਼ੋਰੀ ਕਬਜ਼ਾ ਕਰ ਲਿਆ ਗਿਆ। ਕਿਸੇ ਫ਼ਾਰਸੀ ਵਿਦਵਾਨ ਨੇ ਸੱਚ ਕਿਹਾ ਹੈ ਕਿ "ਮੁਤਮਵਿੱਲ ਮਿਜ਼ਾਜਿ ਸ਼ਾਹਾਂ ਤਾਬਿ ਸੁਖ਼ਨ ਨਦਾਰਦ", ਅਰਥਾਤ ਬਾਦਸ਼ਾਹਾਂ ਦਾ ਚੜ੍ਹਿਆ ਹੋਇਆ ਮਿਜ਼ਾਜ ਗੱਲ ਦੀ ਝਾਲ ਨਹੀਂ ਝੱਲ ਸਕਦਾ। ਹਿੰਦੂ ਸਿਖਾਂ ਦਾ ਇਥੇ ਆਉਣਾ ਜਾਣਾ ਬੰਦ ਕਰ ਦਿੱਤਾ ਗਿਆ। ਛੇਤੀ ਹੀ ਚਸ਼ਮੇ ਦੇ ਸਰੋਵਰ ਪੱਕੇ ਬਣਾਏ ਗਏ ਅਤੇ ਇਨ੍ਹਾਂ ਦੇ ਉੱਪਰ ਇਕ ਆਲੀਸ਼ਾਨ ਇਮਾਰਤ ਖੜੀ ਕਰ ਦਿੱਤੀ। ਬਾਦਸ਼ਾਹ ਜਦ ਭੀ ਜਲਾਲਾ-ਬਾਦ ਆਉਂਦਾ ਤਾਂ ਇਥੇ ਹੀ ਠਹਿਰਦਾ ਸੀ। ਜਦ ਗਰਮੀ ਦੇ ਦਿਨਾਂ ਵਿਚ ਬਾਦਸ਼ਾਹ ਕਾਬੁਲ ਚਲਾ ਜਾਂਦਾ ਤਾਂ ਹਿੰਦੂ ਸਿਖ ਸ਼ਾਹੀ ਸਿਪਾਹੀਆਂ ਤੇ ਨੌਕਰਾਂ ਨੂੰ ਲੋਭ ਦੇ ਕੇ ਚਸ਼ਮਾ ਸਾਹਿਬ ਦੇ ਦਰਸ਼ਨ ਕਰਦੇ ਤੇ ਜਲ ਦੀਆਂ ਚੁਲੀਆਂ ਛਕਦੇ ਸਨ। ਪਰ ਇਸ਼ਨਾਨ ਨਹੀਂ ਸਨ ਕਰ ਸਕਦੇ। ਅਮੀਰ ਹਬੀਬੁੱਲਾ ਖਾਂ ਦੀ ਹਕੂਮਤ ਦੇ ੧੯੧੯ ਵਿਚ ਅੰਤ ਤਕ ਇਹ ਹੀ ਹਾਲਤ ਰਹੀ।

ਜਦ ਹਬੀਬੁੱਲਾ ਖਾਨ ਦਾ ਪੁਤਰ ਅਮੀਰ ਅਮਾਨੁੱਲਾ ਖਾਨ ਬਾਦਸ਼ਾਹ ਬਣਿਆ ਅਤੇ ਜਲਾਲਾਬਾਦ ਆਇਆ ਤਾਂ ਹਿੰਦੂ ਸਿਖਾਂ ਦਾ ਇਕ ਡੈਪੂਟੇਸ਼ਨ ਉਸ ਦੀ ਖਿਦਮਤ ਵਿਚ ਹਾਜ਼ਰ ਹੋਇਆ। ਅਮੀਰ ਅਮਾਨੁੱਲਾ ਖਾਨ ਇਕ ਖੁਲ੍ਹ-ਦਿਲਾ ਬਾਦਸ਼ਾਹ ਸੀ। ਉਸ ਵਿਚ ਬਹੁਤਾ ਮਜ਼ਹਬੀ ਪੱਖ-ਪਾਤ ਨਹੀਂ ਸੀ। ਜਿਵੇਂ ਪਿਛੇ ਦਸਿਆ ਜਾ ਚੁੱਕਾ ਹੈ ਉਸ ਨੇ ਮੁਲਾਣਿਆਂ ਵਲੋਂ ਵਿਰੋਧ ਹੁੰਦੇ ਹੋਏ ਭੀ ਕਾਬੁਲ ਵਿਚ ਸਿਖਾਂ ਨਾਲ ਇਨਸਾਫ ਕਰਕੇ ਗੁਰਦੁਆਰਾ ਜੋਤੀ ਸਰੂਪ ਦੀ ਕੰਧ ਬਣਵਾ ਦਿੱਤੀ ਸੀ। ਅਮੀਰ ਅਮਾਨੁੱਲਾ ਖਾਨ ਨੇ ਹਿੰਦੂ ਸਿਖਾਂ ਦੀ ਗੱਲ ਬੜੇ ਧੀਰਜ ਨਾਲ ਸੁਣੀ ਅਤੇ ਉਨ੍ਹਾਂ ਦੇ ਧਾਰਮਕ ਜਜ਼ਬਾਤ ਦੀ ਕਦਰ ਕਰਦੇ ਹੋਏ ਉਨ੍ਹਾਂ ਨੂੰ ਚਸ਼ਮਾ ਸਾਹਿਬ

ਵਿਚ ਇਸ਼ਨਾਨ ਕਰਨ ਦੀ ਖੁੱਲ੍ਹ ਦੇ ਦਿਤੀ।

ਕੁਝ ਚਿਰ ਬਾਦ ਮਾਸਟਰ ਊਧਮ ਸਿੰਘ ਜੀ ਨੇ, ਜੋ ਪੰਜਾਬੀ ਸਿਖ ਸਨ, ਅਫਗਾਨਿਸਤਾਨ ਦੇ ਖਾਸ ਖਾਸ ਮੋਹਰੀ ਸਿਖਾਂ ਨਾਲ ਮਿਲ ਕੇ ਬਾਦਸ਼ਾਹ ਪਾਸੋਂ ਇਥੇ ਵਸਾਖੀ ਦਾ ਦੀਵਾਨ ਕਰਨ ਦੀ ਆਗਿਆ ਲੈ ਲਈ। ਸਿਖਾਂ ਨਾਲ ਇਸ ਪਰਕਾਰ ਦੇ ਹਮਦਰਦੀ ਦੇ ਸਲੂਕ ਵਿਚ, ਸੁਣਿਆ ਹੈ, ਸਰਦਾਰ ਨਾਦਰ ਖਾਨ ਸਿਪਾਹ-ਸਲਾਰ ਦਾ (ਜੋ ਬਾਦ ਵਿਚ ਬਚਾ-ਸੱਕਾ ਪਿਛੋਂ ਮੁਹੰਮਦ ਨਾਦਰ ਸ਼ਾਹ ਨਾਉਂ ਨਾਲ ਅਫ਼ਗਾਨਿਸਤਾਨ ਦਾ ਬਾਦਸ਼ਾਹ ਬਣਿਆ) ਕਾਫੀ ਹੱਥ ਸੀ, ਜਿਸ ਲਈ ਅਫ਼ਗਾਨਿਸਤਾਨ ਦੇ ਸਿਖ ਹੁਣ ਤਕ ਉਨ੍ਹਾਂ ਨੂੰ ਬੜੀ ਇੱਜ਼ਤ ਤੇ ਪਰੇਮ ਨਾਲ ਯਾਦ ਕਰਦੇ ਹਨ।

ਸੰਮਤ ੧੯੮੫ ਬਿਕ੍ਰਮੀ (ਸੰਨ ੧੯੨੮-੨੯ ਈ:) ਵਿਚ ਜਦ ਰਾਜ-ਰੌਲਾ ਪੈ ਗਿਆ ਅਤੇ ਬਾਦਸ਼ਾਹ ਕਾਬਲੋਂ ਨੱਸ ਗਿਆ ਤਾਂ ਫਸਾਦੀ ਮੁਸਲਮਾਨਾਂ ਨੇ ਇਥੇ ਦੀ ਸ਼ਾਹੀ ਇਮਾਰਤ ਨੂੰ ਲੁਟ ਲਿਆ ਤੇ ਅੱਗ ਲਾ ਦਿਤੀ। ਹੁਣ ਇਸ ਵੇਲੇ ਇਸ ਇਮਾਰਤ ਦੀਆਂ ਸੜੀਆਂ ਹੋਇਆਂ ਕੰਧਾਂ ਖੜੋਤੀਆਂ ਹਨ। ਸਰੋਵਰ ਬਚੇ ਹੋਏ ਹਨ। ਇਨ੍ਹਾਂ ਦਾ ਅਤੇ ਨਾਲ ਦੇ ਬਾਗ਼ ਦਾ (ਜੋ ੨੦ ਜਰੀਬ ਹੈ) ਕਬਜ਼ਾ ਹਕੂਮਤ ਪਾਸ ਹੀ ਹੈ। ਪਰ ਸਿੰਘਾਂ ਨੂੰ ਵਸਾਖੀ ਦੇ ਦੀਵਾਨ ਕਰਨ ਦੀ ਪੂਰੀ ਪੂਰੀ ਖੁੱਲ੍ਹ ਹੈ ਅਤੇ ਹਕੂਮਤ ਦਾ ਇਨ੍ਹਾਂ ਨਾਲ ਸਲੂਕ ਬੜਾ ਚੰਗਾ ਹੈ। ਵਸਾਖੀ ਦੇ ਦੀਵਾਨ ਤੇ ਜਲੂਸ ਲਈ ਹਰ ਪਰਕਾਰ ਦੀ ਸਹਾਇਤਾ ਤੇ ਲੋੜੀਂਦੀਆਂ ਵਸਤਾਂ ਸਰਕਾਰ ਵਲੋਂ ਮਿਲਦੀਆਂ ਹਨ। ਕਈ ਸਰਕਾਰੀ ਅਫ਼ਸਰ ਜਲੂਸ ਅਤੇ ਦੀਵਾਨ ਵਿਚ ਸ਼ਾਮਲ ਹੁੰਦੇ ਹਨ। ਇਸ ਦੀਵਾਨ ਦਾ ਪਰਬੰਧ ਖਾਲਸਾ ਦੀਵਾਨ ਅਫਗਾਨਿਸਤਾਨ ਵਲੋਂ ਕੀਤਾ ਜਾਂਦਾ ਹੈ। ਸੁਲਤਾਨ ਪੁਰ ਦਾ ਵਸਾਖੀ ਦਾ ਮੇਲਾ ਬੜੀ ਸਜ ਧਜ ਅਤੇ ਠਾਠ ਨਾਲ ਹੁੰਦਾ ਹੈ। ਅਫਗਾਨਿਸਤਾਨ ਦੇ ਹਰ ਹਿਸੇ 'ਚੋਂ ਸਿਖ

ਸੇਵਕ ਇਥੇ ਇਕਠੇ ਹੁੰਦੇ ਹਨ ਅਤੇ ਇਕ ਤਰ੍ਹਾਂ ਪੰਜਾ ਸਾਹਿਬ ਦੀ ਵਸਾਖੀ ਦਾ ਸਮਾਂ ਬਝ ਜਾਂਦਾ ਹੈ। ਇਸ ਮੇਲੇ ਦੀ ਖਾਸ ਗੱਲ ਇਹ ਹੈ ਕਿ ਇਸ ਮੌਕੇ ਤੇ ਏਥੇ ਬਹੁਤ ਸਾਰੇ ਵਿਆਹ ਇਕਠੇ ਹੀ ਪੜ੍ਹਾ ਦਿਤੇ ਜਾਂਦੇ ਹਨ ਜਿਸ ਨਾਲ ਰੌਣਕ ਹੋਰ ਭੀ ਚਮਕ ਪੈਂਦੀ ਹੈ। ਦੂਸਰੇ ਪਾਸੇ ਵਿਆਹ ਵਾਲਿਆਂ ਦਾ ਖਰਚ ਕੋਈ ਨਹੀਂ ਹੁੰਦਾ । ਲੰਗਰ ਗੁਰੂ ਕਾ ਖੁਲ੍ਹਾ ਵਰਤਦਾ ਹੈ । ਹੋਰ ਕੋਈ ਅਡੰਬਰ ਤੇ ਦਿਖਾਵਾ ਕਰਨ ਦੀ ਲੋੜ ਨਹੀਂ ਪੈਂਦੀ। ਖਾਲਸਾ ਦੀਵਾਨ ਦੇ ਪ੍ਰਬੰਧਕ ਕੜਾਹ ਪ੍ਰਸ਼ਾਦ ਲਈ ਕੇਵਲ ੩੫ ਅਫ਼ਗਾਨੀ ਰੁਪੈ ਲੈਂਦੇ ਹਨ ਜੋ ਪੰਜ ਕੁ ਹਿੰਦੁਸਤਾਨੀ ਰੁਪਿਆਂ ਦੇ ਬਰਾਬਰ ਬਣਦੇ ਹਨ । ਗੱਲ ਕੀ, ਮੁਫ਼ਤੋ ਮੁਫ਼ਤ ਹੀ ਕਾਰਜ ਸਰ ਜਾਂਦਾ ਹੈ। ਵਸਾਖੀ ਉਤੇ ਚਸ਼ਮਾ ਸਾਹਿਬ ਆਈਆਂ ਸੰਗਤਾਂ ਲਈ ਤੰਬੂ ਤੇ ਛੋਲਦਾਰੀਆਂ ਦਾ ਖੁੱਲ੍ਹਾ ਪਰਬੰਧ ਹੁੰਦਾ ਹੈ ਅਤੇ ਪੂਰਾ ਬਾਜ਼ਾਰ ਲਗ ਜਾਂਦਾ ਹੈ । ਚਸ਼ਮਾ ਸਾਹਿਬ ਤੇ ਬਾਗ਼ ਦੇ ਆਲੇ ਦੁਆਲੇ ਕੰਧ ਹੋਣ ਕਰਕੇ ਇਥੇ ਇਕ ਤੰਬੂਆਂ ਦੇ ਸ਼ਹਿਰ ਦੀ ਗਹਿਮਾ ਗਹਿਮ ਹੋ ਜਾਂਦੀ ਹੈ।

ਪਿੰਡ ਦੇ ਲਾਗੇ ਹੀ ਸੜਕ ਉੱਤੇ ਗੁਰੂ ਨਾਨਕ ਲੰਗਰ ਲਗਾ ਹੋਇਆ ਹੈ ਜਿਥੇ ਕਿ ਹਰ ਧਰਮ ਦੇ ਰਾਹੀਆਂ ਨੂੰ, ਭਾਵੇਂ ਉਹ ਹਿੰਦੂ, ਸਿਖ ਹੋਣ ਜਾਂ ਮੁਸਲਮਾਨ, ਤਿਆਰ ਪਰਸ਼ਾਦਾ ਮਿਲਦਾ ਹੈ। ਇਸ ਲੰਗਰ ਦੇ ਪ੍ਰਬੰਧਕ ਭਾਈ ਬਹਾਦਰ ਸਿੰਘ ਹਨ ਜੋ ਬੜੇ ਪ੍ਰੇਮ ਨਾਲ ਸੇਵਾ ਕਰਦੇ ਹਨ। ਲੰਗਰ ਦੀ ਕੋਈ ਬਝਵੀਂ ਆਮਦਨੀ ਨਹੀਂ ਹੈ ਤੇ ਇਸ ਨੂੰ ਚਲਦਾ ਰੱਖਣ ਲਈ ਭਾਈ ਬਹਾਦਰ ਸਿੰਘ ਨੇ ਹੌਲੀ ਹੌਲੀ ਆਪਣੀ ਜਾਇਦਾਦ ਵੇਚ ਕੇ ਇਥੇ ਲੰਗਰ ਵਿਚ ਲਾ ਦਿੱਤੀ ਹੈ।

ਜਿਸ ਦਿਨ ਮੈਂ ਚਸ਼ਮਾ ਸਾਹਿਬ ਦੇ ਦਰਸ਼ਨਾਂ ਲਈ ਗਿਆਂ ਸਾਂ, ਉਸ ਦਿਨ (੨੬ ਸਤੰਬਰ ੧੯੫੨) ਸ਼ੁਕਰਵਾਰ ਜੁਮੇ ਦੀ ਛੁੱਟੀ ਸੀ । ਇਤਫ਼ਾਕ ਨਾਲ ਹਕੂਮਤ ਜਲਾਲਾਬਾਦ ਦੇ

ਮੁਦੀਰ ਤਹਿਰੀਰਾਤ (ਚੀਫ਼ ਸਕੱਤਰ) ਭੀ ਉਥੇ ਆ ਨਿਕਲੇ। ਇਸ ਵੇਲੇ ਭਾਈ ਬਹਾਦਰ ਸਿੰਘ ਮੇਰੇ ਕਰਕੇ ਚਸ਼ਮਾ ਸਾਹਿਬ ਆਈਆਂ ਸੰਗਤਾਂ ਲਈ ਪ੍ਰਸ਼ਾਦ ਦਾ ਪਰਬੰਧ ਕਰ ਰਹੇ ਸਨ। ਭਾਈ ਬਹਾਦਰ ਸਿੰਘ ਤੋਂ ਮੇਰੇ ਚਸ਼ਮਾ ਸਾਹਿਬ ਆਉਣ ਦਾ ਪਤਾ ਲਗਣ ਪਰ ਆਪ ਉਥੇ ਹੀ ਆ ਗਏ। ਮੈਂ ਕੇਸੀ ਇਸ਼ਨਾਨ ਕਰਕੇ ਖੁਲ੍ਹੇ ਕੇਸੀਂ ਹੀ ਬੈਠਾ ਸਾਂ। ਆਪ ਬਿਨਾਂ ਸੰਕੋਚ ਓਥੇ ਹੀ ਜ਼ਮੀਨ ਤੇ ਬੈਠ ਗਏ। ਆਪ ਬੜੇ ਮਿਲਣਸਾਰ ਸਜਣ ਸਨ। ਇਨ੍ਹਾਂ ਨੂੰ ਇਸ ਗੱਲ ਪਰ ਬੜੀ ਖੁਸ਼ੀ ਤੇ ਮਾਣ ਸੀ ਕਿ ਅਫ਼ਗਾਨਿਸਤਾਨ ਵਿਚ ਸਿਖਾਂ ਨੂੰ ਹਰ ਪਰਕਾਰ ਦਾ ਆਰਾਮ ਹੈ ਤੇ ਕਿਸੇ ਪਾਸੇ ਭੀ ਕੋਈ ਮਜ਼ਹਬੀ ਪੱਖ-ਪਾਤ ਨਹੀਂ ਹੈ। ਮੈਂ ਕਿਹਾ ਕਿ ਇਹ ਸਭ ਸਿਖ ਭੀ ਕੌਮੀ ਨੁਕਤੇ ਤੋਂ ਪੂਰੇ ਪੂਰੇ ਅਫ਼ਗਾਨ ਹਨ ਤੇ ਹਰ ਤਰ੍ਹਾਂ ਹਕੂਮਤ ਦੇ ਵਫ਼ਾਦਾਰ ਤੇ ਖੈਰ ਖ਼ਾਹ ਹਨ। ਪਖਤੂਨਿਸਤਾਨ ਸੰਬੰਧੀ ਗੱਲ ਬਾਤ ਕਰਦੇ ਹੋਏ ਆਪ ਨੇ ਕਿਹਾ ਕਿ ਸਿਖਾਂ ਨੇ ਹਰ ਤਰ੍ਹਾਂ ਅਫ਼ਗਾਨਾਂ ਦਾ ਸਾਥ ਦਿਤਾ ਹੈ ਅਤੇ ਇਕ ਜਲਸੇ ਵਿਚ ਸਿਖਾਂ ਦੇ ਇਕ ਪ੍ਰਤੀਨਿਧ ਨੇ ਆਪਣੀ ਵਫ਼ਾਦਾਰੀ ਦਾ ਪੂਰਾ ਪੂਰਾ ਸਬੂਤ ਦਿਤਾ ਸੀ।

# ਬਿਗਰਾਮ

ਪਿੱਛੇ ਦਸਿਆ ਸਭ ਹਾਲ ਅਫ਼ਗਾਨਿਸਤਾਨ ਦੇ ਚੜ੍ਹਦੇ ਪਾਸੇ ਦਾ ਹੈ। ਸਮਾਂ ਥੋੜਾ ਹੋਣ ਕਰਕੇ ਮੈਂ ਉੱਤਰ ਅਤੇ ਲਹਿੰਦੇ ਵਲ ਨਹੀਂ ਸੀ ਜਾ ਸਕਿਆ । ਪਰ ਜੋ ਭੀ ਵਾਕਫੀ ਮੈਨੂੰ ਇਸ ਸੰਬੰਧੀ ਹੈ, ਉਹ ਮੈਂ ਇਥੇ ਸੰਖੇਪ ਨਾਲ ਲਿਖ ਦੇਣਾ ਚਾਹੁੰਦਾ ਹਾਂ।

ਅਫਗਾਨਿਸਤਾਨ ਦੀ ਉੱਤਰੀ ਹੱਦ ਸੋਵੀਅਤ ਰੂਸ ਨਾਲ ਲਗਦੀ ਹੈ ਅਤੇ ਵਿਚਕਾਰ ਆਮੂ ਦਰਿਆ ਵਗਦਾ ਹੈ।

ਕਾਬੁਲ ਤੋਂ ੪੮ ਮੀਲ ਉੱਤਰ ਨੂੰ ਬਿਗਰਾਮ ਨਾਮੀ ਇਕ ਪੁਰਾਣਾ ਪਿੰਡ ਹੈ । ਇਸ ਨਾਉਂ ਦੇ ਲਫਜ਼ੀ ਅਰਥ ਕੀਤੇ ਜਾਂਦੇ ਹਨ, ਵਡਾ ਸ਼ਹਿਰ ਜਾਂ ਰਾਜਧਾਨੀ। ਪਰਾਚੀਨ ਇਤਿਹਾਸਕਾਰਾਂ ਅਨੁਸਾਰ ਇਹ ਕੁਸ਼ਾਨ ਰਾਜਾ ਕਨਿਸ਼ਕ ਦੀ ਰਾਜਧਾਨੀ ਸੀ। ਗਰਮੀਆਂ ਦੇ ਮੌਸਮ ਵਿਚ ਉਹ ਇਥੇ ਰਿਹਾ ਕਰਦਾ ਸੀ ਅਤੇ ਸਿਆਲ ਨੂੰ ਉਹ ਪਿਸ਼ੌਰ ਚਲਾ ਜਾਂਦਾ ਸੀ, ਜਿਥੇ ਉਸ ਦੀ ਪੱਕੀ ਰਾਜਧਾਨੀ ਸੀ।

ਬਿਗਰਾਮ ਦੇ ਮੈਦਾਨ ਦੇ ਉਤਰ ਨੂੰ ਪੰਜਸ਼ੀਰ ਅਤੇ ਘੋੜਬੰਦ ਦਰਿਆਵਾਂ ਦਾ ਮਿਲਵਾਂ ਦਰਿਆ ਹੈ, ਲਹਿੰਦੇ ਵਲ ਮਾਹੀਗੀਰੀ ਨਹਿਰ ਹੈ ਅਤੇ ਚੜ੍ਹਦੇ ਵਲ ਜੁਲਗਾ ਹੈ।

ਖਿਆਲ ਇਹ ਹੈ ਕਿ ਇਹ ਅਸਥਾਨ ਬਾਰ੍ਹਵੀਂ ਸਦੀ ਤਕ ਚੰਗਾ ਵਸਦਾ ਰਸਦਾ ਸ਼ਹਿਰ ਸੀ, ਪਰ ਜਦ ਮੁਸਲਮਾਨ ਬਾਦਸ਼ਾਹਾਂ ਨੇ ਰਾਜਧਾਨੀ ਗਜ਼ਨੀ ਬਣਾ ਲਈ, ਤਾਂ ਇਹ ਹੌਲੀ ਹੌਲੀ ਉਜੜ ਗਿਆ। ਇਸ ਦੀ ਪਰਾਚੀਨਤਾ ਅਤੇ ਮਹਤਤਾ ਦਾ ਕੁਝ ਅੰਦਾਜ਼ਾ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਮਿਸਟਰ ਮੇਸਨ ਨੂੰ ਇਥੋਂ ੩੦ ਹਜ਼ਾਰ ਪੁਰਾਣੇ ਸਿਕੇ ਮਿਲੇ ਸਨ, ਪ੍ਰਿਨਸਪ ਨੂੰ ੩੫ ਹਜ਼ਾਰ ਅਤੇ ਵਿਲਸਨ ਨੂੰ ੧੮੬੯। ਕੂਫੀ ਅਤੇ ਮੁਸਲਮਾਨੀ ਸਿਕਿਆਂ ਤੋਂ ਇਹ ਪਤਾ ਚਲਦਾ ਹੈ ਕਿ

ਤੇਰ੍ਹਵੀਂ ਸਦੀ ਤਕ ਇਥੇ ਚੰਗੀ ਵਸੋਂ ਸੀ।

ਇਸ ਅਸਥਾਨ ਦੀ ਖੁਦਾਈ ਫਰੈਂਚ ਆਰਕਿਆਲੋਜੀਕਲ ਡੈਲੀਗੇਸ਼ਨ ਨੇ ਕੀਤੀ ਹੈ। ਇਥੇ ਇਕ ਕਮਰੇ ਵਿਚੋਂ ਸੀਰੀਆ ਦੇ ਸ਼ੀਸ਼ੇ ਦਾ ਮਾਲ ਅਤੇ ਹਿੰਦੁਸਤਾਨ ਦੇ ਹਾਥੀ ਦੰਦ ਦੀਆਂ ਚੀਜ਼ਾਂ ਦਾ ਬਹੁ-ਮੁੱਲਾ ਖ਼ਜ਼ਾਨਾ ਮਿਲਿਆ ਹੈ। ਹਿੰਦੁਸਤਾਨੀ ਹਾਥੀ ਦੰਦ ਦੇ ਮਾਲ ਤੋਂ ਇਕ ਖਿਆਲ ਇਹ ਕੀਤਾ ਜਾਂਦਾ ਹੈ ਕਿ ਹਿੰਦੁਸਤਾਨ ਪਰ ਪਹਿਲੇ ਮੁਸਲਮਾਨ ਹਮਲਾ ਕਰਨ ਵਾਲਿਆਂ ਨੇ ਇਹ ਮਾਲ ਕਿਸੇ ਹਿੰਦੁਸਤਾਨੀ ਰਾਜੇ ਦੇ ਮਹਿਲ ਤੋਂ ਲੁਟ ਕੇ ਇਥੇ ਲਿਆਂਦਾ ਹੈ।

# ਬਾਮੀਆਨ

ਬਿਗਰਾਮ ਤੋਂ ੧੨੮ ਮੀਲ ਲਹਿੰਦੇ ਨੂੰ ਅਤੇ ਸਿੱਧਾ ਕਾਬੁਲ ਤੋਂ ੧੪੫ ਮੀਲ ਲਹਿੰਦੇ-ਉੱਤਰ ਨੂੰ ਪਰਾਚੀਨ ਇਤਿਹਾਸਕ ਅਸਥਾਨ ਬਾਮੀਆਨ ਹੈ ਜਿਥੇ ਕਿ ਜ਼ੁਆਕ ਅਤੇ ਗੁਲਗੁਲਾ ਸ਼ਹਿਰ ਹੁੰਦੇ ਸਨ। ਇਹ ਮੰਗੋਲਾਂ ਨੇ ਬਰਬਾਦ ਕਰ ਦਿਤੇ ਸਨ। ਇਹ ਅਸਥਾਨ ਹੋਣਾ ਤੇ ਹੋਰ ਭੀ ਪੁਰਾਣਾ ਹੈ, ਪਰ ਇਸ ਦੀ ਪਰਸਿਧੀ ਬਹੁਤੀ ਬੁਧ ਰਾਜਿਆਂ ਵੇਲੇ ਹੋਈ ਜਦੋਂ ਕਿ ਇਹ ਬੁਧ ਧਰਮ ਦਾ ਇਕ ਉੱਘਰ ਕੇਂਦਰ ਬਣ ਗਿਆ ਸੀ। ਇਹ ਧਰਮ ਅਫਗਾਨਿਸਤਾਨ ਵਿਚ ਮਹਾਰਾਜਾ ਅਸ਼ੋਕ ਦੇ ਸਮੇਂ ਇਥੇ ਆਇਆ ਅਤੇ ਪੱਸਰਿਆ ਸੀ। ਅਸ਼ੋਕ ਨੇ ਹਜ਼ਰਤ ਈਸਾ ਤੋਂ ੨੭੩ ਵਰ੍ਹੇ ਪਹਿਲੋਂ ਤੋਂ ੨੩੨ ਵਰ੍ਹੇ ਪਹਿਲਾਂ ਤਕ ਰਾਜ ਕੀਤਾ ਹੈ। ਜਦ ਈਸਾ ਤੋਂ ਪਹਿਲੋਂ ਸੰਨ ੨੬੦ ਵਿਚ ਅਸ਼ੋਕ ਨੇ ਬੁਧ ਧਰਮ ਧਾਰਨ ਕੀਤਾ, ਇਸ ਨਾਲ ਜਿਥੇ ਖੁਦ ਅਸ਼ੋਕ ਵਿਚ ਇਕ ਬੜੀ ਭਾਰੀ ਤਬਦੀਲੀ ਆਈ ਅਤੇ ਉਹ ਇਕ ਧਰਮਾਤਮਾ ਮਹਾਰਾਜਾ ਬਣ, ਗਿਆ ਉਥੇ ਉਸ ਦਾ ਰਾਜ ਭੀ ਸੁਖ ਸੰਪਤਿ ਦਾ ਘਰ ਬਣ ਗਿਆ। ਕੋਈ ਇਕ ਹਜ਼ਾਰ ਵਰ੍ਹੇ ਤਕ ਅਫਗਾਨਿਸਤਾਨ ਵਿਚ ਬੁਧ ਧਰਮ ਉੱਚ ਕੋਟੀ ਤੇ ਰਿਹਾ। ਇਕ ਫਰਾਂਸੀਸੀ ਇਤਿਹਾਸਕਾਰ (Grousset) ਅਨੁਸਾਰ ਅਫਗਾਨਿਸਤਾਨ ਬੋਧੀ ਸਾਹਿਤ ਅਤੇ ਕਲਾ ਦੇ ਚੀਨੀ ਤੁਰਕਿਸਤਾਨ ਅਤੇ ਚੀਨ ਵਿਚ ਪਸਾਰਨ ਦਾ ਇਕ ਵੱਡਾ ਕੇਂਦਰ ਸੀ।

ਕੁਸ਼ਾਨ ਖਾਨਦਾਨ ਦੇ ਪਰਸਿੱਧ ਮਹਾਰਾਜਾ ਕਨਿਸ਼ਕ ਦੇ ਵੇਲੇ ਅਫਗਾਨਿਸਤਾਨ ਇਕ ਬੜਾ ਵਿਸ਼ਾਲ ਰਾਜ ਹੋ ਗਿਆ ਸੀ ਜਿਸ ਦੀਆਂ ਹੱਦਾਂ ਚੜ੍ਹਦੇ-ਉਤਰ ਅਤੇ ਚੜ੍ਹਦੇ-ਦੱਖਣ ਵਲ ਇਕ ਪਾਸੇ ਤਿਬੱਤ ਤੇ ਚੀਨ ਅਤੇ ਦੂਸਰੇ ਪਾਸੇ ਗੰਗਾ ਦਰਿਆ ਨੂੰ ਜਾ ਲੱਗੀਆਂ ਸਨ। ਕਨਿਸ਼ਕ ਖਾਸ ਤੌਰ ਤੇ ਅਫਗਾਨਿਸਤਾਨ

ਦਾ ਰਾਜਾ ਸੀ ਅਤੇ ਉਸ ਦੀਆਂ ਦੋਨੋਂ ਰਾਜਧਾਨੀਆਂ ਪਿਸ਼ੌਰ ਅਤੇ ਕਪਿਸਾ (ਬਿਗਰਾਮ) ਅਫ਼ਗਾਨੀ ਇਲਾਕੇ ਵਿਚ ਸਨ। ਉਸ ਨੇ ਸੰਨ ੧੨੦ ਈ: ਤੋਂ ਸੰਨ ੧੬੦ ਈ: ਤਕ ਰਾਜ ਕੀਤਾ ਅਤੇ ਅਫ਼ਗਾਨਿਸਤਾਨ ਦੀ ਕਲਾ ਨੂੰ ਬੜੀ ਤਰਕੀ ਦਿਤੀ। ਕਨਿਸ਼ਕ ਅਤੇ ਕੁਸ਼ਾਨ ਖਾਨਦਾਨ ਦੇ ਹੋਰ ਹਾਕਮਾਂ ਦੇ ਸਮੇਂ ਅਫ਼ਗਾਨੀ ਅਤੇ ਯੂਨਾਨੀ ਕਲਾ ਦੇ ਮੇਲ ਨਾਲ ਇਕ ਨਵੀਂ ਕਲਾ ਦਾ ਜਨਮ ਹੋਇਆ ਜਿਸ ਦੀਆਂ ਨਿਸ਼ਾਨੀਆਂ ਮਹਾਤਮਾ ਬੁਧ ਅਤੇ ਹੋਰ ਪੱਥਰ ਦਿਆਂ ਬੁੱਤਾਂ ਆਦਿ ਵਿਚ ਸਪਸ਼ਟ ਦਿਸਦੀਆਂ ਹਨ।

ਬਾਮੀਆਨ ਵਿਚ ਮਹਾਤਮਾ ਬੁਧ ਦੇ ਦੋ ਬੜੇ ਵਡੇ ਵਡੇ ਬੁਤ ਹਨ ਜਿਨ੍ਹਾਂ ਵਿਚੋਂ ਇਕ ੧੭੫ ਫੁਟ ਅਤੇ ਦੂਸਰਾ ੧੨੦ ਫੁਟ ਉੱਚਾ ਹੈ। ਇਹ ਸੰਸਾਰ ਭਰ ਵਿਚ ਸਭ ਤੋਂ ਵਡੇ ਤੇ ਉਚੇ ਗਿਣੇ ਜਾਂਦੇ ਹਨ। ਇਹ ਇਕ ਪਹਾੜੀ ਨੂੰ ਕਟ ਕੇ ਤਰਾਸ਼ੇ ਹੋਏ ਹਨ ਅਤੇ ਸੰਗਮਰਮਰ ਦਾ ਮੋਟਾ ਪਲਸਤਰ ਮੜ੍ਹ ਕੇ ਉਸ ਵਿਚ ਬੁਧ ਮਹਾਰਾਜ ਦੇ ਚਿਹਨ-ਚੱਕਰ ਉਘਾੜੇ ਹੋਏ ਹਨ। ਜੇ ਕਿਧਰੇ ਚੰਗੇਜ਼ ਖਾਨ, ਤੈਮੂਰ, ਮਹਿਮੂਦ ਗਜ਼ਨਵੀ ਅਤੇ ਨਾਦਰ ਸ਼ਾਹ ਈਰਾਨੀ ਇਨ੍ਹਾਂ ਨੂੰ ਖਰਾਬ ਨਾ ਕਰਦੇ ਤਾਂ ਇਹ ਹੁਣ ਤਕ ਆਪਣੇ ਪੂਰੇ ਜੋਬਨ ਵਿਚ ਉਸ ਸਮੇਂ ਦੀ ਅਫ਼ਗਾਨੀ ਕਲਾ ਦੇ ਬਹੁਤ ਵਧੀਆ ਨਮੂਨੇ ਦਿਸਦੇ।

ਜਿਸ ਹਾਲਤ ਵਿਚ ਹੁਣ ਭੀ ਇਹ ਮੌਜੂਦ ਹਨ, ਅਫ਼ਗਾਨਿਸਤਾਨ ਦੀ ਪਰਾਚੀਨ ਪੱਥਰ-ਘਾੜੀ ਕਲਾ ਅਤੇ ਸੱਭਿਤਾ ਦੇ ਬੜੇ ਪਰਸੰਸਾ ਤੇ ਮਾਨ ਯੋਗ ਨਿਸ਼ਾਨ ਹਨ।

ਮਲੂਮ ਹੁੰਦਾ ਹੈ ਕਿ ਇਨ੍ਹਾਂ ਮੂਰਤੀਆਂ ਦੇ ਪਲਸਤਰ ਉਤੇ ਕੀਤਾ ਹੋਇਆ ਨਵਾਂ ਰੰਗ ਹਿਊਨ-ਸਾਂਗ ਦੇ ਵੇਲੇ ਅਜੇ ਤਾਜ਼ਾ ਹੀ ਸੀ। ਉਹ ਲਿਖਦਾ ਹੈ ਕਿ ਇਨ੍ਹਾਂ ਦਾ ਸੁਨਹਿਰੀ ਰੰਗ ਸਾਰਿਆਂ ਪਾਸਿਆਂ ਤੋਂ ਚਮਕਾਂ ਮਾਰ ਰਿਹਾ ਹੈ।

ਪਹਾੜੀ ਦੇ ਅੰਦਰੋਂ ਅੰਦਰ ਤਰਾਸ਼ ਕੇ ਛੋਟੀਆਂ ਛੋਟੀਆਂ ਪੌੜੀਆਂ ਬਣਾਈਆਂ ਹੋਈਆਂ ਹਨ ਜੋ ਗੁਫਾਂ ਵਿਚ ਦੀ ਹੁੰਦੀਆਂ ਧੁਰ ਇਨ੍ਹਾਂ ਮੂਰਤੀਆਂ ਦੇ ਸਿਰ ਤਕ ਜਾ ਪੁਜਦੀਆਂ ਹਨ। ਇਨ੍ਹਾਂ ਪੌੜੀਆਂ ਵਿਚ ਲੋ ਕਰਨ ਲਈ ਚਟਾਨ ਨੂੰ ਕੱਟ ਕੇ ਮੂਰਤੀਆਂ ਵਲ ਨੂੰ ਝਿਰੀਆਂ ਵਰਗੇ ਛੇਕ ਕੀਤੇ ਹੋਏ ਹਨ। ਇਥੇ ਅਨਗਿਣਤ ਕੋਠੜੀਆਂ ਅਤੇ ਗੁਫਾਂ ਹਨ ਜਿਨ੍ਹਾਂ ਦੇ ਅੰਦਰ ਛੋਟੇ ਰਸਤੇ ਹਨ, ਜੋ ਇਨ੍ਹਾਂ ਨੂੰ ਆਪਸ ਵਿਚ ਜੋੜਦੇ ਜਾਂਦੇ ਹਨ। ਇਨ੍ਹਾਂ ਵਿਚੋਂ ਕਈਆਂ ਦੀਆਂ ਗੁੰਬਦਾਂ ਵਾਲੀਆਂ ਛੱਤਾਂ ਹਨ। ਪਰ ਬਾਹਰੋਂ ਕੁਝ ਪਤਾ ਨਹੀਂ ਲਗਦਾ। ਕਈਆਂ ਗੁਫਾਂ ਦੇ ਅੰਦਰ ਬੜੀਆਂ ਸੁੰਦਰ ਤਸਵੀਰਾਂ ਬਣੀਆਂ ਹੋਈਆਂ ਹਨ। ਪਰ ਚੂੰਕਿ ਇਨ੍ਹਾਂ ਗੁਫਾਂ ਵਿਚ ਪਿਛੋਂ ਲੋਕ ਵਸਦੇ ਰਹੇ ਹਨ, ਇਸ ਲਈ ਇਹ ਸਭ ਤਸਵੀਰਾਂ ਬਿਲਕੁਲ ਧੁਆਖੀਆਂ ਗਈਆਂ ਹਨ ਅਤੇ ਹੁਣ ਇਨ੍ਹਾਂ ਦਾ ਕੁਝ ਸਿਰ ਪੈਰ ਨਹੀਂ ਬਣਦਾ। ਪਰ ਮਹਾਤਮਾ ਬੁਧ ਦੀ ੂਰਤੀ ਦੇ ਸਿਰ ਉਪਰਲੇ ਆਲਿਆਂ ਦੀਆਂ ਛੱਤਾਂ ਵਿਚ ਕੁਝ ਤਸਵੀਰਾਂ ਹਾਲ ਤਕ ਭੀ ਐਸੀਆਂ ਸਾਫ ਦਿਸਦੀਆਂ ਹਨ ਜਿਨ੍ਹਾਂ ਵਿਚ ਬੰਦਿਆਂ ਦੇ ਚਿਹਰਿਆਂ ਮੋਹਰਿਆਂ, ਹਥਿਆਰਾਂ, ਕਪੜਿਆਂ, ਫੀਤਿਆਂ, ਫੁਲਾਂ ਅਤੇ ਗਹਿਣਿਆਂ ਤੋਂ ਸਾਸਾਨੀ ਸਭਿਤਾ ਦਾ ਅਸਰ ਸਪਸ਼ਟ ਪਿਆ ਮਲੂਮ ਹੁੰਦਾ ਹੈ।

ਬਾਮੀਆਨ ਹੋਟਲ ਤੋਂ ਚੜ੍ਹਦੇ ਦਖਣ ਚੜ੍ਹਦੇ ਨੂੰ ਡੇਢ ਕੁ ਮੀਲ ਦੀ ਵਿਥ ਉਤੇ ਮਹਾਤਮਾ ਬੁਧ ਦੀ ਇਕ ਹੋਰ ਬੜੀ ਵਡੀ ਮੂਰਤੀ ਹੈ ਜੋ ੩੦ ਕੁ ਫੁਟ ਉੱਚੀ ਹੈ, ਪਰ ਇਸ ਦਾ ਹੁਲੀਆ ਬਹੁਤ ਬਿਗੜ ਗਿਆ ਹੋਇਆ ਹੈ।

# ਮਜ਼ਾਰਿ ਸ਼ਰੀਫ

ਜਿਵੇਂ ਹੱਡਾ ਅਤੇ ਬਾਮੀਆਨ ਪਰਾਚੀਨ ਗੰਧਾਰ ਅਤੇ ਬੋਧੀ ਸਭਿੱਤਾ ਦੇ ਇਤਿਹਾਸਕ ਅਸਥਾਨ ਹਨ ਇਸੇ ਤਰਾਂ ਉਤੱਰ-ਲਹਿੰਦੇ ਅਤੇ ਲਹਿੰਦੇ ਵਲ ਮਜ਼ਾਰਿ-ਸ਼ਰੀਫ, ਬਲਖ ਅਤੇ ਹਿਰਾਤ ਹਨ ਜੋ ਆਪਣੇ ਆਪਣੇ ਸਮੇਂ ਸਿਰ ਆਪਣੇ ਚੁਗਿਰਦੇ ਪਰ ਅਸਰ ਪਾਉਂਦੇ ਅਤੇ ਉਸ ਤੋਂ ਅਸਰ ਲੈਂਦੇ ਰਹੇ ਹਨ। ਇਸਲਾਮ ਦੇ ਇਥੇ ਆਉਣ ਨਾਲ ਪੁਰਾਣੀ ਸੱਭਿਤਾ ਹੌਲੀ ਹੌਲੀ ਇੱਥੋਂ ਖਤਮ ਹੋ ਗਈ ਅਤੇ ਇਸ ਦੀ ਥਾਂ ਨਵੀਂ ਇਸਲਾਮੀ ਸੱਭਿਤਾ ਨੇ ਆ ਮੱਲੀ। ਇਸ ਵੇਲੇ ਇਥੇ ਮਜ਼ਾਰਿ ਸ਼ਰੀਫ਼ ਤੇ ਬਲਖ ਇਸਲਾਮੀ ਸੱਭਿਤਾ ਦੇ ਉਘੇ ਕੇਂਦਰ ਹਨ।

ਮਜ਼ਾਰਿ ਸ਼ਰੀਫ ਬਲਖ ਕਾਬੁਲ ਤੋਂ ਲਹਿੰਦੇ-ਉੱਤਰ ਨੂੰ ੩੮੯ ਮੀਲ ਹੈ। ਇਸ ਦੀ ਪਰਸਿੱਧੀ ਇਸਲਾਮ ਦੇ ਚੋਥੇ ਖ਼ਲੀਫੇ ਹਜ਼ਰਤ ਅਲੀ ਦੇ ਮਜ਼ਾਰ ਕਰਕੇ ਹੈ। ਇਨ੍ਹਾਂ ਤੋਂ ਪਹਿਲੇ ਤਿੰਨ ਖ਼ਲੀਫ਼ੇ ਸਨ; ਹਜ਼ਰਤ ਅਬੂ—ਬਕਰ, ਹਜ਼ਰਤ ਉਮਰ ਅਤੇ ਹਜ਼ਰਤ ਉਸਮਾਨ। ਹਜ਼ਰਤ ਅਲੀ, ਹਜ਼ਰਤ ਮੁਹੰਮਦ ਦੇ ਦਾਮਾਦ ਬੀਬੀ ਫਾਤਮਾ ਦੇ ਪਤੀ ਸਨ। ਪਰ ਮਜ਼ਾਰ ਦੀ ਅਜ ਕਲ ਦੀ ਪਰਸਿੱਧੀ ਸਵਾ ਕੁ ਸੌਂ ਸਾਲ ਤੋਂ ਪਸਰੀ ਹੈ। ਉਜ਼ਬਕਾਂ ਦੇ ਜ਼ਮਾਨੇ ਵਿਚ ਇਸ ਦਾ ਬਹੁਤ ਜ਼ਿਕਰ ਨਹੀਂ ਆਉਂਦਾ। ਸੰਨ ੧੮੩੨ ਈ. ਵਿਚ ਜਦ ਅਲੈਗਜ਼ੰਡਰ ਬਰਨਸ ਇੱਥੋਂ ਦੀ ਲੰਘਿਆ ਤਾਂ ਇਹ ਇਕ ਛੋਟਾ ਜਿਹਾ ਕਸਬਾ ਸੀ ਅਤੇ ਇੱਥੇ ਅਠ ਕੁ ਸੌ ਘਰ ਸਨ। ਸੰਨ ੧੮੬੬ ਵਿਚ ਇਕ ਅਫ਼ਗਾਨ ਗਵਰਨਰ ਨਾਇਬ ਅਲੀਮ ਖਾਨ ਨੇ ਇਸ ਅਸਥਾਨ ਨੂੰ ਆਪਣੀ ਰਿਹਾਇਸ਼ ਲਈ ਚੁਣਿਆ। ਓਦੋਂ ਤੋਂ ਮਜ਼ਾਰਿ ਸ਼ਰੀਫ ਅਫ਼ਗਾਨੀ ਤੁਰਕਿਸਤਾਨ ਦੀ ਰਾਜਧਾਨੀ ਬਣ ਗਿਆ ਅਤੇ ਹੁਣ ਸੂਬੇ ਦਾ ਨਾਉਂ ਭੀ ਮਜ਼ਾਰਿ ਸ਼ਰੀਫ ਹੀ ਹੋ ਗਿਆ ਹੈ।

ਇਸ ਥਾਂ ਪਰ ਮੱਧ ਕਾਲ ਵਿਚ ਇਕ ਪਿੰਡ ਖੈਰ ਹੁੰਦਾ ਸੀ

ਜੋ ਬਾਦ ਵਿਚ ਖੋਜਾ ਖੈਰਾਂ ਕਰਕੇ ਮਸ਼ਹੂਰ ਹੋ ਗਿਆ ।

ਕੁਝ ਲੋਕਾਂ ਦਾ ਖਿਆਲ ਹੈ ਕਿ ਹਜ਼ਰਤ ਦਾ ਮਜ਼ਾਰ ਇਰਾਕ ਵਿਚ ਸ਼ਹਿਰ ਨੱਜਫ਼ ਵਿਚ ਹੈ, ਪਰ ਇਥੇ ਮਜ਼ਾਰਿ ਸ਼ਰੀਫ਼ ਵਿਚ ਹਜ਼ਰਤ ਅਲੀ ਦੇ ਮਜ਼ਾਰ ਦੀ ਦੀਵਾਰ ਉਤੇ ਇਕ ਫ਼ਾਰਸੀ ਲਿਖਤ ਅਨੁਸਾਰ ਸੁਲਤਾਨ ਸੰਜਰ ਦੇ ਸਮੇਂ ਮੁਹੰਮਦ ਨਾਮੀ ਇਕ ਆਦਮੀ ਨੂੰ ਹਿੰਦੁਸਤਾਨ ਵਿਚ ਇਕ ਲਿਖਤ ਪਰਾਪਤ ਹੋਈ ਸੀ ਜਿਸ ਵਿਚ ਲਿਖਿਆ ਹੋਇਆ ਸੀ ਕਿ ਹਜ਼ਰਤ ਅਲੀ ਦੀ ਕਬਰ ਸ਼ਹਿਰ ਬਲਖ ਦੇ ਲਾਗੇ ਪਿੰਡ ਖੈਰਾਂ ਵਿਚ ਹੈ । ਇਹ ਆਦਮੀ ਬਲਖ ਪੁਜਾ ਅਤੇ ਇਥੇ ਇਹ ਖਬਰ ਨਸ਼ਰ ਕਰ ਦਿਤੀ । ਇਥੇ ਦੇ ਕੁਝ ਸਯਦਾਂ ਨੇ ਇਸ ਖਬਰ ਦੀ ਹਾਮੀ ਭਰੀ ਕਿ ਉਨ੍ਹਾਂ ਨੂੰ ਭੀ ਇਹੋ ਸੁਫ਼ਨਾ ਆਇਆ ਹੈ । ਇਹ ਗੱਲ ਬਲਖ ਦੇ ਹਾਕਮ ਨੂੰ ਭੀ ਪੁਜ ਗਈ । ਇਕ ਮੁੱਲਾ ਨੇ, ਜੋ ਉਸ ਵੇਲੇ ਹਾਕਮ ਪਾਸ ਮੌਜੂਦ ਸੀ, ਇਸ ਗੱਲ ਪਰ ਯਕੀਨ ਨਾ ਕੀਤਾ । ਅਗਲੀ ਰਾਤੇ ਹਜ਼ਰਤ ਅਲੀ ਨੇ ਉਸ ਨੂੰ ਸੁਫ਼ਨੇ ਵਿਚ ਦੀਦਾਰ ਦਿਤਾ ਅਤੇ ਇਸ ਗੱਲ ਪਰ ਯਕੀਨ ਨਾ ਕਰਨ ਕਰਕੇ ਝਾੜ ਪਾਈ । ਮੁੱਲਾਂ ਨੇ ਦੂਸਰੀ ਸਵੇਰੇ ਇਹ ਗੱਲ ਹਾਕਮ ਨੂੰ ਜਾ ਦੱਸੀ । ਹਾਕਮ ਅਤੇ ਬਹੁਤ ਸਾਰੇ ਲੋਕ ਪਿੰਡ ਖੈਰਾਂ ਵਿਚ ਗਏ ਅਤੇ ਕਬਰ ਜਾ ਖੁਲ੍ਹਵਾਈ । ਹਜ਼ਰਤ ਅਲੀ ਦਾ ਸਰੀਰ ਉਥੇ ਚੰਗੀ ਹਾਲਤ ਵਿਚ ਪਿਆ ਮੌਜੂਦ ਸੀ । ਸੁਲਤਾਨ ਸੰਜਰ ਦੇ ਹੁਕਮ ਨਾਲ ਇਸ ਕਬਰ ਉਤੇ ਇਕ ਇਮਾਰਤ ਬਣਵਾਈ ਗਈ ਜੋ ਮਜ਼ਾਰ ਕਰਕੇ ਪਰਸਿਧ ਹੋਈ । ਇਹ ਇਮਾਰਤ ਸਨ ੫੩੦ ਹਿਜਰੀ ਮੁਤਾਬਕ ਸੰਨ ੧੧੩੬ ਈ: ਵਿਚ ਮੁਕੰਮਲ ਹੋਈ । ਪਰ ਚੰਗੇਜ਼ ਖਾਨ ਨੇ ਇਹ ਇਮਾਰਤ ਢਾ ਦਿਤੀ । ਪਿਛੋਂ ਬਾਯਜ਼ੀਦ ਰੁਸਤਮੀ ਦੇ ਖਾਨਦਾਨ ਦੇ ਇਕ ਬੰਦੇ ਨੇ ਇਸ ਨੂੰ ਮੁੜ ਬਣਵਾ ਦਿਤਾ । ਸੁਲਤਾਨ ਹੁਸੈਨ ਬੈਕਰਾਰ ਦੇ ਹੁਕਮ ਨਾਲ ਕਬਰ ਮੁੜ ਖੋਲ੍ਹੀ ਗਈ । ਇਸ ਵਿਚੋਂ ਇਕ ਲਾਲ ਪੱਥਰ ਮਿਲਿਆ ਜਿਸ ਉਤੇ ਲਿਖਿਆ ਹੋਇਆ ਸੀ ਕਿ

ਇਹ ਕਬਰ ਹਜ਼ਰਤ ਅਲੀ ਦੀ ਹੈ। ਇਹ ਇਮਾਰਤ ਸੰਨ ੬੮੬ ਹਿਜਰੀ ਮੁਤਾਬਕ ੧੪੮੧ ਈ. ਵਿਚ ਬਣੀ ਸੀ।

ਹਜ਼ਰਤ ਅਲੀ ਦੇ ਮਜ਼ਾਰ ਦੇ ਲਹਿੰਦੇ ਵਲ ਅਮੀਰ ਸ਼ੇਰ ਅਲੀ ਖਾਨ, ਅਮੀਰ ਦੋਸਤ ਮੁਹੰਮਦ ਖਾਨ ਦੇ ਭਾਈ ਸਰਦਾਰ ਅਬਦੁਲ ਅਜ਼ੀਜ਼ ਖਾਨ ਅਤੇ ਪੁਤਰ ਮੁਹੰਮਦ ਅਕਬਰ ਖਾਨ, ਸਰਦਾਰ ਮੁਹੰਮਦ ਅਕਰਮ ਖਾਨ ਅਤੇ ਹੋਰ ਕਈਆਂ ਦੀਆਂ ਕਬਰਾਂ ਹਨ।

ਇਥੇ ਪੁੰਗਾ ਦੇ ਦਿਨਾਂ ਵਿਚ ਬੜਾ ਭਾਰੀ ਮੇਲਾ ਲਗਦਾ ਹੈ ਜਿਥੇ ਹਜ਼ਾਰਾਂ ਲੋਕ ਆ ਜਮਾਂ ਹੁੰਦੇ ਹਨ। ਇਹ ਦਾਣੇ ਦੀ ਇਕ ਵਡੀ ਮੰਡੀ ਹੈ ਅਤੇ ਰੂਸ ਅਤੇ ਅਫ਼ਗਾਨਿਸਤਾਨ ਵਿਚ ਵਪਾਰ ਦਾ ਇਕ ਚੰਗਾ ਕੇਂਦਰ ਹੈ। ਇਥੇ ਇਸਲਾਮੀ ਧਾਰਮਕ ਵਿਦਿਆ ਦੇ ਬਹੁਤ ਮਦਰਸੇ ਹਨ ਜਿਨ੍ਹਾਂ ਦੇ ਪੁਸਤਕਾਲੇ ਦੂਰ ਦੂਰ ਤਕ ਪਰਸਿਧ ਹਨ। ਮਜ਼ਾਰਿ ਸ਼ਰੀਫ਼ ਦੇ ਇਲਾਕੇ ਦੇ ਘੋੜੇ ਬਹੁਤ ਮਸ਼ਹੂਰ ਹਨ ਜੋ ਵਧੀਆ ਨਸਲ ਦੇ ਹੋਣ ਕਰਕੇ ਦੂਰ ਤਕ ਬਾਹਰ ਭੇਜੇ ਜਾਂਦੇ ਹਨ।

# ਬਲਖ

ਮਜ਼ਾਰ ਸ਼ਰੀਫ ਤੋਂ ੧੨ ਕੁ ਮੀਲ ਲਹਿੰਦੇ ਵਲ ਸੰਸਾਰ ਪਰਸਿਧ ਇਤਿਹਾਸਕ ਸ਼ਹਿਰ ਬਲਖ ਹੈ ਜਿਸ ਦਾ ਘੇਰਾ ਕਦੀ ੨੦ ਮੀਲ ਹੁੰਦਾ ਸੀ ਅਤੇ ਅੱਜ ਉਥੇ ਥੇਹਾਂ ਤੋਂ ਬਗੈਰ ਹੋਰ ਕੁਝ ਨਹੀਂ ਦਿਸਦਾ। ਕਿਸੇ ਭੀ ਠੇਰੀ ਤੇ ਖੜੇ ਹੋ ਕੇ ਆਲੇ ਦੁਆਲੇ ਨਜ਼ਰ ਮਾਰੋ, ਦੂਰ ਤਕ ਪੁਰਾਣੇ ਬਲਖ ਦੇ ਨਿਸ਼ਾਨ ਦਿਸਣਗੇ ਜਿਸ ਤੋਂ ਇਸ ਦੀ ਲੰਬਾਈ ਚੁੜਾਈ ਅਤੇ ਮਹਤਤਾ ਤੇ ਸੁਹੱਪਣ ਦਾ ਕੁਝ ਕੁ ਅੰਦਾਜ਼ਾ ਲਾਇਆ ਜਾ ਸਕਦਾ ਹੈ। ਅਰਬ ਇਤਿਹਾਸਕਾਰ ਇਸ ਨੂੰ ਉਮਲ-ਬਲਾਦ ਅਰਥਾਤ 'ਸ਼ਹਿਰਾਂ ਦੀ ਅੰਮਾਂ' ਕਰਕੇ ਯਾਦ ਕਰਦੇ ਸਨ। ਹੁਣ ਨਾ ਅੰਮਾ ਹੈ ਨਾ ਉਸ ਦੇ ਬਚੇ। ਉਨ੍ਹਾਂ ਦੀਆਂ ਕਬਰਾਂ ਦੀ ਭੀ ਕਿਸੇ ਨੂੰ ਪਛਾਣ ਨਹੀਂ ਹੈ। ਵਡੇ ਵਡੇ ਕਿਲਿਆਂ, ਪੋਲਰਾਂ, ਹਵੇਲੀਆਂ, ਹੁਜਰਿਆਂ ਅਤੇ ਮਦਰਸਿਆਂ ਤੇ ਮਸੀਤਾਂ ਦੀ ਥਾਂ ਮਿਟੀ ਦੇ ਢੇਰ ਹਨ ਜਿਨ੍ਹਾਂ ਨੂੰ ਸਮੇਂ ਦੇ ਗੇੜ ਅਤੇ ਝੁੱਲੇ ਝਖੱੜਾਂ ਮੀਂਹਾਂ ਅਤੇ ਅੰਨ੍ਹੇਰੀਆਂ ਨੇ ਵਖਰੀਆਂ ਵਖਰੀਆਂ ਸ਼ਕਲਾਂ ਦੇ ਭਿਆਨਕ ਟਿੱਬੇ ਟੋਇਆਂ ਵਿਚ ਬਦਲ ਦਿਤਾ ਹੋਇਆ ਹੈ। ਕੌਣ ਜਾਣਦਾ ਹੈ ਕਾਦਰ ਦੀ ਕੁਦਰਤ ਨੂੰ, ਜੋ 'ਨਦੀਆਂ ਵਿਚ ਟਿਬੇ ਦੇਖਾਲੇ ਥਲੀ ਕਰੇ ਅਸਗਾਹ।'

ਬਲਖ ਉਹ ਅਸਥਾਨ ਹੈ ਜਿਥੇ ਅਤੇ ਜਿਸ ਦੇ ਆਲੇ ਦੁਆਲੇ, ਹਜ਼ਾਰਾਂ ਵਰ੍ਹੇ ਹੋਏ, ਪਰਾਚੀਨ ਆਰੀਆ ਸੱਭਿਤਾ ਵਧੀ ਫੁੱਲੀ ਅਤੇ ਫੇਰ ਚੜ੍ਹਦੇ ਤੇ ਲਹਿੰਦੇ ਨੂੰ ਹਜ਼ਾਰਾਂ ਮੀਲਾਂ ਤਕ ਪੱਸਰੀ। ਇੱਥੇ ਹੀ ਪਾਰਸੀ ਧਰਮ ਦੇ ਮੋਢੀ ਮਹਾਤਮ ਜ਼ਰਦੁਸ਼ਤ ਦਾ ਜਨਮ ਹੋਇਆ ਅਤੇ ਇੱਥੇ ਹੀ ਉਨ੍ਹਾਂ ਦਾ ਸਭ ਤੋਂ ਪਵਿੱਤਰ ਧਾਰਮਕ ਅਸਥਾਨ ਸੀ। ਈਸਾ ਤੋਂ ਪੰਜ ਸੌ ਸਾਲ ਪਹਿਲਾਂ ਇਹ ਅਕੈਮੀਅਨ ਸਮਰਾਜ ਦਾ ਹਿੱਸਾ ਸੀ। ਦੋ ਸੌ ਸਾਲ ਪਿਛੋਂ ਇਹ ਪੂਰਬ ਵਿਚ ਯੂਨਾਨੀ ਸਭਿੱਤਾ ਦਾ ਇਕ ਵੱਡਾ ਕੇਂਦਰ ਸੀ

ਅਤੇ ਇਥੋਂ ਹੀ ਯੂਨਾਨੀ ਅਸਰ ਦੱਖਣ-ਚੜ੍ਹਦੀ ਵਲ ਹਿੰਦੁਸਤਾਨ ਨੂੰ ਗਿਆ। ਬੁਧ ਧਰਮ ਨੇ ਬਲਖ਼ ਦੇ ਪਰਾਚੀਨ ਇਤਿਹਾਸ ਵਿਚ ਇਕ ਬੜਾ ਵਡਾ ਹਿੱਸਾ ਪਾਇਆ ਹੈ। ਯੂ-ਚੀ, ਕੁਸ਼ਾਨ ਅਤੇ ਸਾਸਾਨੀ ਖਾਨਦਾਨਾਂ ਨੇ ਪਹਿਲੀ ਤੋਂ ਛੇਵੀਂ ਈਸਵੀ ਸਦੀ ਤਕ ਆਪਣੇ ਰਾਜ ਇਥੇ ਕਾਇਮ ਕੀਤੇ। ਮੁਸਲਮਾਨੀ ਰਾਜ ਵੇਲੇ ਬਲਖ ਇਕ ਬਹੁਤ ਵੱਡਾ ਧਾਰਮਕ ਅਤੇ ਵਿੱਦਿਅਕ ਕੇਂਦਰ ਸੀ ਅਤੇ ਇਸ ਦੀਆਂ ਮਸੀਤਾਂ, ਮਦੱਰਸੇ ਤੇ ਕਿਤਾਬ-ਖਾਨੇ ਦੁਨੀਆਂ ਭਰ ਵਿਚ ਮਸ਼ਹੂਰ ਸਨ।

ਅਜ ਕਲ ਦਾ ਬਲਖ ਸ਼ਹਿਰ ਇਕ ਮਾਮੂਲੀ ਕਸਬਾ ਹੈ ਜੋ ਪੁਰਾਣੇ ਬਲਖ ਦਾ ਪਰਛਾਂਵਾ ਭੀ ਨਹੀਂ। ਇਸ ਦੇ ਵਿਚਕਾਰ ਮਸਜਿਦਿ-ਸਬਜ਼ (ਹਰੀ ਮਸੀਤ) ਹੈ ਜਿੱਥੇ ਕਿ ਖ਼ੁਆਜਾ ਅਬੁਲ-ਨਸਰ ਮੁਹੰਮਦ ਪਾਰਸਾ ਦੀ ਖਾਨਗਾਹ ਹੈ। ਮਸੀਤ ਦੇ ਅੰਦਰ ਬੜੀ ਸੋਹਣੀ ਰੰਗਦਾਰ ਸਜਾਉਟ ਹੈ ਅਤੇ ਕੁਰਾਨ ਦੀਆ ਆਇਤਾਂ ਲਿਖੀਆਂ ਹੋਈਆਂ ਹਨ। ਇਹ ਦਰਵਾਜ਼ਾ ਉਸ ਮਦੱਰਸੇ ਦਾ ਹੈ ਜੋ ਤੈਮੂਰੀ ਘਰਾਣੇ ਦੇ ਸੱਯਦ ਸੁਬਹਾਨ ਕੁਲੀ ਖਾਨ ਨੇ ਬਣਾਇਆ ਸੀ ਅਤੇ ਜਿਸ ਦਾ ਮਲਬਾ ਮਜ਼ਾਰਿ ਸ਼ਰੀਫ ਵਿਚ ਇਕ ਮਦੱਰਸਾ ਬਣਾਉਣ ਲਈ ਲਿਜਾਣ ਵਾਸਤੇ ਸ਼ੇਰ ਮਾਲੀ ਖਾਨ ਦੇ ਸਮੇਂ ਬਲਖ ਦੇ ਹਾਕਮ ਨਾਇਬ ਮੁਹੰਮਦ ਆਲਮ ਖਾਨ ਨੇ ਇਸ ਨੂੰ ਢੁਹਾ ਦਿੱਤਾ ਸੀ। ਪਰ ਭਾਣਾ ਕਰਤਾਰ ਦਾ, ਕਿ ਬਲਖ ਦਾ ਇਹ ਮਦੱਰਸਾ ਤਾਂ ਢਹਿ ਗਿਆ ਅਤੇ ਮਜ਼ਾਰਿ ਸ਼ਰੀਫ਼ ਦਾ ਉੱਸਰ ਨਾ ਸਕਿਆ।

ਸ਼ਹਿਰ ਤੋਂ ਦੱਖਣ ਨੂੰ ਹਿੰਦੁਸਤਾਨ ਵਲ ਨੂੰ ਆ ਰਹੀ ਸੜਕ ਦੇ ਲਹਿੰਦੇ ਅਤੇ ਚੜ੍ਹਦੇ ਪਾਸੀਂ ਦੋ ਪਰਾਚੀਨ ਥੇਹਾਂ ਹਨ। ਇਕ ਨੂੰ ਤੂਪਿ ਰੁਸਤਮ ਅਤੇ ਦੂਸਰੀ ਨੂੰ ਤਖਿਤ ਰੁਸਤਮ ਆਖਦੇ ਹਨ। ਇਹ ਦੋਨੋ ਬੁੱਧਾਂ ਦੇ ਜ਼ਮਾਨੇ ਦੀਆਂ ਹਨ। ਤੂਪਿ ਰੁਸਤਮ ਦੀ ਠੇਰੀ ਕੋਈ ੬੦ ਫੁਟ ਉੱਚੀ ਅਤੇ ੨੦੦ ਫੁਟ ਚੌੜੀ ਹੈ।

ਇਸ ਦੇ ਉਪਰ ਪੱਕੀਆਂ ਇੱਟਾਂ ਦਾ ਸਤੂਪ ਬਣਿਆ ਹੋਇਆ ਹੈ। ਇਹ ਉਹੀ ਸਤੂਪ ਹੈ ਜਿਸ ਦੀ ਬਾਬਤ ਚੀਨੀ ਜਾਤਰੀ ਹਿਊਨ ਸਾਂਗ ਨੇ ਲਿਖਿਆ ਹੈ ਕਿ ਇਥੇ ਦੀ ਮਹਾਤਮਾ ਬੁਧ ਦੀ ਮੂਰਤੀ ਹੀਰੀਆਂ ਨਾਲ ਜੜੀ ਹੋਈ ਚਮਕਦੀ ਹੈ, ਅਤੇ ਜਿਸ ਦਲਾਨ ਵਿਚ ਇਹ ਬਰਾਜਮਾਨ ਹੈ ਉਹ ਭੀ ਬਹੁ-ਮੁੱਲੇ ਮਸਾਲੇ ਨਾਲ ਸਜਾਇਆ ਹੋਇਆ ਹੈ। ਉਨ੍ਹਾਂ ਦਿਨੀਂ ਇਥੇਂ ਬੁਧ ਮਹਾਰਾਜ ਦਾ ਨ੍ਹਾਉਨ ਧੋਣ ਦਾ ਇਕ ਬਾਸਨ ਰਖਿਆ ਹੋਇਆ ਹੁੰਦਾ ਸੀ ਜੋ ਸੋਨੇ ਦਾ ਬਣਿਆ ਹੋਇਆ ਸੀ ਅਤੇ ਉਸ ਵਿਚ ਹੀਰੇ ਜੜੇ ਹੋਏ ਸਨ। ਇਥੇ ਹੀ ਬੁਧ ਦੀ ਇਕ ਦਾਤਨ, ਇਕ ਝਾੜੂ ਅਤੇ ਹੋਰ ਕਈ ਯਾਦਗਾਰਾਂ ਰੱਖੀਆਂ ਹੋਈਆਂ ਸਨ। ਇਸ ਸਤੂਪ ਵਿਚ ਧਰੀਆਂ ਵਸਤਾਂ ਇਨੀਆਂ ਸ਼ਾਨਦਾਰ ਤੇ ਬਹੁ-ਮੁੱਲੀਆਂ ਸਨ ਕਿ ਇਰਦ ਗਿਰਦ ਦੇ ਦੇਸਾਂ ਦੇ ਲਾਲਚੀ ਹਾਕਮਾਂ ਨੇ ਇਸ ਸਤੂਪ ਨੂੰ ਕਈ ਵਾਰੀ ਲੁਟਲਿਆ। ਇਸ ਗਲ ਦਾ ਜ਼ਿਕਰ ਖੁਦ ਹਿਊਨ ਸਾਂਗ ਭੀ ਕਰਦਾ ਹੈ।

ਚੜ੍ਹਦੇ ਪਾਸੇ ਤਖਤਿ-ਰੁਸਤਮ ਦੀ ਠੇਰੀ ਇਕ ਪਹਾੜੀ ਉੱਪਰ ਹੈ। ਇਹ ਕਾਫੀ ਵੱਡੀ ਹੈ। ਖਿਆਲ ਹੈ ਕਿ ਜੇ ਪਰਾਚੀਨ-ਵਸਤੂ-ਗਿਆਨ ਦੇ ਮਾਹਰਾਂ ਨੇ ਕਦੀ ਇਸ ਦੀ ਖੁਦਾਈ ਕੀਤੀ ਤਾਂ ਇੱਥੋਂ ਸ਼ਾਇਦ ਉਹ ਵਿਹਾਰ ਨਿਕਲ ਆਵੇ ਜਿਸ ਦਾ ਚੀਨੀ ਜਾਤਰੀ ਨੇ ਜ਼ਿਕਰ ਕੀਤਾ ਹੋਇਆ ਹੈ।

ਇਸੇ ਤਰਾਂ ਬਲਖ ਦੇ ਚੁਗਿਰਦੇ ਵਿਚ ਕੋਈ ਵੀਹ ਕੁ ਹੋਰ ਠੇਰੀਆਂ ਹਨ ਜੋ ਪਰਾਚੀਨ ਬੁਧ ਅਤੇ ਯੂਨਾਨੀ ਸਮਿਆਂ ਦੀਆਂ ਤਹਿਜ਼ੀਬਾਂ ਨੂੰ ਆਪਣੇ ਹੇਠਾਂ ਲੁਕਾਈ ਬੈਠੀਆਂ ਹਨ। ਇਨ੍ਹਾਂ ਵਿਚੋਂ ਪਿੰਡ ਸੁਲੇਮਾਨ ਕਿਲੀ ਦੇ ਨਜ਼ਦੀਕ ਪਰੀਸ਼ਾਨ ਤਪਾ ਦੀ ਥੇਹ ਬਹੁਤ ਬਹੁਤ ਮਹਤਤਾ ਵਾਲੀ ਹੈ। ਇਹ ਪੰਜਾਹ ਫੁਟ ਉੱਚੀ ਹੈ ਅਤੇ ਪੌਣੇ ਮੀਲ ਵਿਚ ਫੈਲੀ ਹੋਈ ਹੈ। ਇਸ ਦੀ ਖੁਦਾਈ ਤੋਂ ਮੁਸਲਮਾਨੀ ਸਮੇਂ ਤੋਂ ਪਹਿਲਾਂ ਦੀਆਂ ਐਸੀਆਂ ਵਸਤਾਂ ਪਰਾਪਤ ਹੋਣ ਦੀ ਆਸ ਹੈ।

# ਹਿਰਾਤ

ਬਲਖ ਤੋਂ ਲਹਿੰਦੇ ਨੂੰ ਅਕਚਿਹ ਅਤੇ ਅੰਦਖੂਈ ਕਸਬੇ ਹਨ ਅਤੇ ਲਹਿੰਦੇ-ਦੱਖਣ ਨੂੰ ਸ਼ਿਬਰਗਾਨ ਅਤੇ ਦੌਲਤਾਬਾਦ। ਪਰ ਇਸ ਪਾਸੇ ਦਾ ਸਭ ਤੋਂ ਪਰਸਿਧ ਇਤਿਹਾਸਕ ਸ਼ਹਿਰ ਹਿਰਾਤ ਹੈ ਜੋ ਇਸ ਰਸਤੇ ਬਲਖ ਤੋਂ ਦੱਖਣ-ਲਹਿੰਦੇ ਨੂੰ ੪੯੫ ਮੀਲ ਅਤੇ ਮਜ਼ਾਰਿ ਸ਼ਰੀਫ ਤੋਂ ੫੦੭ ਮੀਲ ਹੈ। ਹਿਰਾਬ ਕਾਬੁਲ ਤੋਂ ਸਿਧਾ ਲਹਿੰਦੇ ਨੂੰ ੭੨੨ ਮੀਲ ਦੀ ਵਿਥ ਤੇ ਹੈ ਅਤੇ ਕੰਧਾਰੋਂ ਉੱਤਰ-ਲਹਿੰਦੇ ਨੂੰ ੪੦੭ ਮੀਲ ਹੈ।

ਹਿਰਾਤ ਦਾ ਸੂਬਾ ਈਰਾਨ ਨਾਲ ਲਗਦਾ ਹੈ ਅਤੇ ਪਿਛਲਿਆਂ ਸਮਿਆਂ ਵਿਚ ਬਹੁਤ ਕਰਕੇ ਇਹ ਈਰਾਨ ਦਾ ਹੀ ਹਿੱਸਾ ਰਿਹਾ ਹੈ। ਇਸ ਇਲਾਕੇ ਦੀ ਭੋਂ ਬੜੀ ਉਪਜਾਊ ਹੈ। ਇਸੇ ਕਰਕੇ ਹੀ ਇਸ ਨੂੰ ਮੱਧ-ਏਸ਼ੀਆ ਦਾ ਦਾਣਾ-ਗੁਦਾਮ ਆਖਿਆ ਜਾਂਦਾ ਹੈ।

ਸ਼ਹਿਰ ਹਿਰਾਤ ਵੇਖਣ ਨੂੰ ਬਾਹਰੋਂ ਬਹੁਤਾ ਸੋਹਣਾ ਨਹੀਂ ਹੈ। ਕੰਧਾਰ ਦੀ ਤਰ੍ਹਾਂ ਇਹ ਭੀ ਇਕ ਚੁਕੰਧੇ ਦੇ ਅੰਦਰ ਹੈ। ਫ਼ਰਕ ਇਹ ਹੈ ਕਿ ਸ਼ਹਿਰ ਕੰਧਾਰ ਦੇ ਆਲੇ ਦੁਆਲੇ ਤਾਂ ਕੰਧ ਹੀ ਹੈ ਪਰ ਹਿਰਾਤ ਦੇ ਚੁਗਿਰਦੇ ਇਕ ਬੜਾ ਭਾਰੀ ਮਿੱਟੀ ਦਾ ਧੈੜ ਹੈ ਅਤੇ ਉਸ ਦੇ ਉਪਰ ਕੰਧਾਂ ਬਣੀਆਂ ਹੋਈਆਂ ਹਨ। ਸ਼ਹਿਰ ਚਾਰ ਹਿਸਿਆਂ ਵਿਚ ਵੰਡਿਆ ਹੋਇਆ ਹੈ ਅਤੇ ਪਾਸਿਆਂ ਤੋਂ ਆ ਕੇ ਚਾਰੇ ਸੜਕਾਂ ਸਿਧੀਆਂ ਅੰਦਰ ਚਾਰਸੂ ਨਾਮੀ ਗੁੰਬਦ ਪਾਸ ਮਿਲ ਜਾਂਦੀਆਂ ਹਨ। ਇਸ ਪੁਰਾਣੇ ਸ਼ਹਿਰੋਂ ਬਾਹਰ ਕੰਧਾਰ ਦੀ ਤਰ੍ਹਾਂ ਹੀ ਇਕ ਨਵਾਂ ਸ਼ਹਿਰ ਭੀ ਵਸਣਾ ਸ਼ੁਰੂ ਹੋ ਗਿਆ ਹੋਇਆ ਹੈ ਅਤੇ ਦਿਨੋ ਦਿਨ ਤਰੱਕੀ ਕਰਦਾ ਜਾ ਰਿਹਾ ਹੈ।

ਪੁਰਾਣੇ ਸ਼ਹਿਰ ਦੀ ਸਭ ਤੋਂ ਜ਼ਰੂਰੀ ਥਾਂ ਇਥੇ ਦਾ ਕਿਲ੍ਹਾ ਹੈ ਇਕ ਉੱਚੀ ਜਗ੍ਹਾ ਬਣਿਆ ਹੋਇਆ ਹੈ। ਇਸ ਤੋਂ ਆਲੇ ਦੁਆਲੇ ਦੇ ਇਲਾਕੇ ਦਾ ਪੂਰਾ ਨਜ਼ਾਰਾ ਦਿਸਦਾ ਹੈ। ਸ਼ਹਿਰ ਦੇ ਉਤਰ-ਚੜ੍ਹਦੇ

ਹਿਸੇ ਵਿਚ ਜੁਮਾ ਮਸਜਿਦ ਦੀ ਇਕ ਇਮਾਰਤ ਹੀ ਹੈ ਜੋ ਆਪਣੀ ਉੱਚਾਈ ਅਤੇ ਆਕਾਰ ਕਰਕੇ ਦੂਰੋਂ ਹੀ ਦਿਸਦੀ ਹੈ। ਹਿਰਾਤ ਦਾ ਪੁਰਾਣਾ ਪਰਸਿੱਧ ਮਦਰਸਾ ਹੁਣ ਢਹਿ ਢੇਰੀ ਹੋ ਚੁੱਕਾ ਹੋਇਆ ਹੈ। ਇਸ ਵੇਲੇ ਦੀਆਂ ਦੋ ਉੱਚੀਆਂ ਡਾਟਾਂ ਅਤੇ ਚਾਰ ਮਿਨਾਰ ਹੀ ਬਾਕੀ ਹਨ। ਮੁਸੱਲਾ ਅਤੇ ਮਦੱਰਸਾ ਦੇ ਵਿਚਕਾਰ ਸ਼ਾਹ ਰੁਖ ਦਾ ਮਕਬਰਾ ਹੈ। ਹਿਰਾਤ ਵਿਚ ਅਤੇ ਇਸ ਦੇ ਲਾਗੇ ਕਈ ਇਤਿਹਾਸਕ ਵਡਿੱਕਿਆਂ ਦੇ ਮਜ਼ਾਰ ਹਨ ਜਿਨ੍ਹਾਂ ਵਿਚੋਂ ਹੇਠ ਲਿਖੇ ਖ਼ਾਸ ਕਰਕੇ ਦੇਖਣ ਯੋਗ ਹਨ:

ਮਜ਼ਾਰ ਮੌਲਾਣਾ ਅਬਦੁਲ ਰਹਿਮਾਨ
ਆਬਦੁੱਲਾ ਬਿਨ ਮੁਵੱਈਅਦ ਬਿਨ ਅਬੁ ਤਾਲਿਬ
ਅਮੀਰ ਦੋਸਤ ਮੁਹੰਮਦ ਖਾਨ
ਅਬਦੁਲ ਵਾਲਿਦ
ਖੁਆਜਾ ਅਬਦੁੱਲਾ ਅਨਸਾਰ (ਗੁਜ਼ਰਗਾਹ)

ਹਿਰਾਤ ਬਾਗਾਂ ਦਾ ਘਰ ਹੈ। ਤਖਤਿ-ਸਫ਼ਰ, ਬਾਗਿ ਸ਼ਾਹੀ, ਬਾਗਿ-ਕਰਤਾ, ਬਾਗਿ-ਰੁਬਾਤਿ-ਗੌਰੀਆਂ, ਬਾਗਿ-ਮੌਲਾਣਾ ਜਾਮੀ ਅਤੇ ਬਾਗਿ ਕਾਲੀਚਾ ਖਾਸ ਤੌਰ ਤੇ ਨਾਮਵਰ ਹਨ। ਹਿਰਾਤ ਦੇ ਫਲ ਬੜੇ ਪਰਸਿੱਧ ਹਨ ਅਤੇ ਇਥੇ ਕੋਈ ਪੰਜਾਹ ਕਿਸਮ ਦੇ ਅੰਗੂਰ ਹੁੰਦੇ ਹਨ ਜਿਨ੍ਹਾਂ ਵਿਚੋਂ 'ਲਾਲ' ਅੰਗੂਰ ਬੜਾ ਮਸ਼ਹੂਰ ਹੈ।

ਹਿਰਾਤ ਤੋਂ ਦਖਣ ਨੂੰ ਸਬਜ਼ਵਾਰ ਤੇ ਫ਼ਰਾਹ ਸ਼ਹਿਰ ਹਨ ਅਤੇ ਫ਼ਰਾਹ ਤੋਂ ਚੜ੍ਹਦੇ ਨੂੰ ਦਿਲਾਰਾਮ ਅਤੇ ਅੱਗੇ ਚੜ੍ਹਦੇ-ਦੱਖਣ ਨੂੰ ਗਿਰਿਸ਼ਕ ਹੈ। ਅੱਗੇ ੭੫ ਮੀਲ ਹੋਰ ਚੜ੍ਹਦੇ ਨੂੰ ਕੰਧਾਰ ਹੈ।

# ਸਫ਼ਰ ਦਾ ਰੋਜ਼-ਨਾਮਚਾ

**੩੦ ਅਗਸਤ ੧੯੫੨– ਸਨਿੱਚਰਵਾਰ**

ਰਾਤ ਨੂੰ ੪੨ ਡਾਊਨ ਮੁਸਾਫ਼ਰ ਗੱਡੀ ਤੇ ਚੜ੍ਹਿਆ ਜੋ ੧੨ ਬਜ ਕੇ ੧੪ ਮਿੰਟ ਤੇ ਪਟਿਆਾਲਿਉਂ ਅੰਬਾਲੇ ਨੂੰ ਚਲਦੀ ਹੈ। ਇਸ ਗੱਡੀ ਨਾਲ ਪਟਿਆਲੇ ਤੋਂ ਦਿੱਲੀ ਲਈ ਇਕ ਡੱਬਾ ਲਗਦਾ ਹੈ ਜੋ ਅੰਬਾਲਾ ਛਾਉਣੀ ਤੋਂ ਤੜਕੇ ਦੋ ਬਜ ਕੇ ੩੪ ਮਿੰਟ ਤੇ ਕਸ਼ਮੀਰ ਮੇਲ ਨਾਲ ਜੋੜਿਆ ਜਾਂਦਾ ਹੈ।

**੩੧ ਅਗਸਤ ੧੯੫੨–ਐਤਵਾਰ**

ਰਾਤ ਨੂੰ ਕੌਲੀ ਸਟੇਸ਼ਨ ਕੋਲ ਇੰਜਣ ਵਿਚ ਕੁਝ ਖਰਾਬੀ ਹੋ ਜਾਣ ਕਰਕੇ ਸਾਡੀ ਗੱਡੀ ਇਥੇ ਹੀ ਰੁਕੀ ਰਹੀ ਤੇ ਸਵੇਰ ਸਾਰ ਅੰਬਾਲੇ ਪੁੱਜੀ । ਇਸ ਕਰਕੇ ਦਿੱਲੀ ਵਾਲਾ ਡੱਬਾ ਕਸ਼ਮੀਰ ਮੇਲ ਨਾਲ ਨਾ ਲੱਗ ਸਕਿਆ ਤੇ ਅੰਮ੍ਰਿਤਸਰੋਂ ਆਈ ੭੮ ਡਾਊਨ ਨਾਲ ਲੱਗਾ। ਇਹ ਗੱਡੀ ੮ ਬਜ ਕੇ ੨੮ ਮਿੰਟ ਤੇ ਅੰਬਾਲਿਉਂ ਚਲੀ ਅਤੇ ਦੁਪਹਿਰੋਂ ਬਾਦ ੨ ਬਜ ਕੇ ੫ ਮਿੰਟ ਤੇ ਦਿੱਲੀ ਪੁੱਜੀ।

ਸਿੱਧਾ ਨਵੀਂ ਦਿੱਲੀ ਪੁੱਜਾ ਤੇ ਸਿੰਧੀਆ ਹਾਊਸ ਵਿਚ ਗੋਵਨ ਏਜੰਸੀ ਤੋਂ ਹੋ ਕੇ ੨੪ ਰੈਟੰਡਨ ਰੋਡ ਪਰ ਅਫਗਾਨੀ ਸਫ਼ਾਰਤ ਖਾਨੇ ਗਿਆ। ਐਤਵਾਰ ਕਰਕੇ ਇਥੇ ਛੁੱਟੀ ਸੀ ਅਤੇ ਪਾਸ-ਪੋਰਟ ਕਲਰਕ ਸ੍ਰੀ ਨਿਰੰਜਨ ਦਾਸ ਭੀ ਬਾਹਰ ਗਿਆ ਹੋਇਆ ਸੀ। ਮੁੜ ਕੇ ਪਤਾ ਕਰਨ ਪਰ ਸਫ਼ਾਰਤ ਖਾਨੇ ਦੇ ਕਰਮਚਾਰੀ ਆਕਾ ਮੁਹੰਮਦ ਅਯੂਬ ਖਾਨ ਬਾਹਰ ਨਿਕਲ ਆਏ। ਇਹ ਬੜੇ

ਹਮਦਰਦ ਤੇ ਮਿਲਨਸਾਰ ਸਜਣ ਹਨ। ਇਨ੍ਹਾਂ ਨੇ ਸਵੇਰੇ ਸਤ ਬਜੇ ਪਾਸ-ਪੋਰਟ ਤੇ ਵੀਜ਼ੇ ਦਾ ਪਰਬੰਧ ਕਰ ਦੇਣ ਦਾ ਵਾਇਦਾ ਕੀਤਾ।

ਇਸ ਸ਼ਾਮ ਨੂੰ ਸਰਦਾਰ ਮੋਹਨ ਸਿੰਘ ਜੀ ਮੈਨੇਜਿੰਗ ਡਾਇਰੈਕਟਰ, ਬੈਂਕ ਔਂਫ ਪਟਿਆਲਾ ਨੂੰ ਸਨਮਾਨਣ ਲਈ ਗੁਰਦੁਆਰਾ ਬੰਗਲਾ ਸਾਹਿਬ ਵਿਚ ਇਕ ਚਾਹ ਪਾਰਟੀ ਸੀ, ਜਿਥੇ ਕਿ ਉਨ੍ਹਾਂ ਨੇ ਆਪਣੇ ਅਮਰੀਕਾ ਅਤੇ ਇੰਗਲੈਂਡ ਦੇ ਸਫ਼ਰ ਦੇ ਹਾਲ ਸੁਣਾਏ ਅਤੇ ਖਾਸ ਕਰਕੇ ਉਥੇ ਦੇ ਸਿੱਖਾਂ ਦੀ ਧਾਰਮਕ ਤੇ ਭਾਈਚਾਰਕ ਜ਼ਿੰਦਗੀ ਪਰ ਚਾਨਣਾ ਪਾਇਆ। ਮੈਂ ੯ ਕੁ ਬਜੇ ਰਾਤੀਂ ਪੁਰਾਣੀ ਦਿੱਲੀ ਮੁੜਿਆ ਅਤੇ ਹੈਮਿਲਟਨ ਰੋਡ ਪਰ ਆਪਣੇ ਮਿੱਤਰ ਡਾਕਟਰ ਗੁਰਦਿੱਤ ਸਿੰਘ ਜੀ ਪਾਸ ਆ ਠਹਿਰਿਆ।

**੧ ਸਤੰਬਰ ੧੯੫੨, ਸੋਮਵਾਰ**

ਅਜ ਬਕਰੀਦ ਦਾ ਦਿਨ ਸੀ ਅਤੇ ਹਰ ਥਾਂ (ਖਾਸ ਕਰਕੇ ਮੁਸਲਮਾਨੀ ਦਫਤਰਾਂ ਵਿਚ) ਛੁੱਟੀ ਸੀ। ਪਰ ਫੇਰ ਭੀ ਆਕਾ ਮੁਹੰਮਦ ਅਯੂਬ ਖਾਨ ਨੇ ਪਾਸਪੋਰਟ ਤੇ ਵੀਜ਼ਾ ਕਰ ਦਿੱਤਾ ਤੇ ਆਪ ਹੀ ਸਾਰੀ ਦਫ਼ਤਰੀ ਕਾਰਵਾਈ ਪੂਰੀ ਕਰ ਦਿੱਤੀ।

ਈਰਾਨੀ ਸਫਾਰਤ-ਖਾਨੇ ਵਲੋਂ ਭੀ ਵੀਜ਼ੇ ਦੀ ਲੋੜ ਸੀ। ਮੈਂ ਗੋਵਨ ਏਜੰਸੀ ਦੇ ਕਰਮਚਾਰੀ ਸ੍ਰੀ ਮ. ਨ. ਮਿਹਰਾ ਨੂੰ ਨਾਲ ਲੈ ਕੇ ਨੰਬਰ ੧ ਹੇਲੀ ਲੇਨ ਤੇ ਈਰਾਨੀ ਸਫਾਰਤ-ਖਾਨੇ ਗਿਆ। ਉਥੇ ਭੀ ਛੁੱਟੀ ਸੀ, ਪਰ ਉਨ੍ਹਾਂ ਦੇ ਇਕ ਕਰਮਚਾਰੀ ਮਿਸਟਰ ਮਿਰਜ਼ਾ ਦਫਤਰ ਵਿਚ ਮਿਲ ਗਏ। ਉਨ੍ਹਾਂ ਨੇ ਆਕਾ ਨੀਆਮੀਰ ਤੋਂ ਪੁੱਛ ਕੇ ਕਿਹਾ ਕਿ ਜੇ ਪਾਸ ਪੋਰਟ ਕਲਰਕ ਮਿਸਟਰ ਰਿਆਜ਼ ਅਹਿਮਦ ਖਾਨ ਸ਼ੇਰਵਾਨੀ ਆ ਜਾਏ ਤਾਂ ਹੀ ਵੀਜ਼ਾ ਹੋ ਸਕੇਗਾ। ਚੁਨਾਂਚਿ ਮੈਂ ਅਤੇ ਮਿਹਰਾ ਸਾਹਿਬ ਪਹਿਲਾਂ ਮਿਸਟਰ ਇਖਲਾਕ ਹੁਸੈਨ ਕਾਰੀ ਦੇ ਘਰ ਪੁਰਾਣੀ ਦਿੱਲੀ ਗਏ ਅਤੇ ਉਨ੍ਹਾਂ ਨੂੰ ਨਾਲ ਲੈ ਕੇ ਮਿਸਟਰ ਸ਼ੇਰਵਾਨੀ ਨੂੰ ਢੂੰਡਿਆ ਤੇ ਨਾਲ ਦਫਤਰ ਲਿਆਂਦਾ।

ਈਰਾਨ ਲਈ ਵੀਜ਼ਾ ਹੋ ਜਾਣ ਪਰ ਗੋਵਨ ਏਜੰਸੀ ਪਾਸੋਂ ਆਉਣ ਜਾਣ ਲਈ ਹਵਾਈ ਜਹਾਜ਼ ਦੇ ਟਿਕਟ ਦਾ ਪਰਬੰਧ ਕੀਤਾ। ਵਾਪਸੀ ਦਾ ਕਰਾਇਆ ਭੀ ਪਹਿਲਾਂ ਹੀ ਜਮਾਂ ਕਰਾ ਦਿੱਤਾ ਅਤੇ ਰਾਤ ਨੂੰ ੧੦ ਬਜ ਕੇ ੩੫ ਮਿੰਟ ਤੇ ਅਹਿਮਦਾਬਾਦ ਨੂੰ ਗੱਡੀ ਚੜ੍ਹਿਆ।

**੨ ਸਤੰਬਰ ੧੯੫੨, ਮੰਗਲਵਾਰ**

ਰਾਤ ਦੇ ਨੌ ਬਜੇ ਤੋਂ ਬਾਦ ਗੱਡੀ ਅਹਿਮਦਾਬਾਦ ਪਹੁੰਚੀ। ਸ਼ਹਿਰ ਵੇਖਣ ਦਾ ਤਾਂ ਕੋਈ ਮੌਕਾ ਹੀ ਨਹੀਂ ਸੀ। ਮੇਰੇ ਨਾਲ ਗੱਡੀ ਵਿਚ ਇਕ ਸਜਣ ਸ੍ਰੀ ਜੈਂਤੀ ਲਾਲ ਸ਼ਾਹ ਸਨ ਜੋ ਅਹਿਮਦਾਬਾਦ ਦੇ ਹਰੀਜਨ ਆਸ਼ਰਮ ਦੇ ਪਰਬੰਧਕ ਹਨ। ਉਨ੍ਹਾਂ ਨੂੰ ਸਟੇਸ਼ਨ ਤੇ ਮੋਟਰ ਲੈਣ ਆਈ ਹੋਈ ਸੀ। ਮੈਂ ਉਨ੍ਹਾਂ ਦੇ ਨਾਲ ਸਿੱਧਾ ਹਿਮਾਲੀਅਨ ਏਅਰਵੇਜ਼ ਦੇ ਦਫਤਰ ਗਿਆ। ਛੇਤੀ ਹੀ ਪਿੱਛੋਂ ਕੰਪਨੀ ਦੀ ਬੱਸ ਆ ਗਈ ਜੋ ਮੁਸਾਫਰਾਂ ਨੂੰ ਹਵਾਈ ਅੱਡੇ ਲੈ ਗਈ। ਇਥੇ ਪੁਲਿਸ ਤੇ ਕਸਟਮ ਵਾਲਿਆ ਨੇ ਪਾਸਪੋਰਟ ਅਤੇ ਸਾਮਾਨ ਦੇਖਿਆ। ਇਥੇ ਮੁਸਾਫਰਾਂ ਦੇ ਆਰਾਮ ਲਈ ਕਮਰੇ ਤਾਂ ਚੰਗੇ ਬਣੇ ਹੋਏ ਹਨ, ਪਰ ਮੁਸਾਫਰਾਂ ਅਤੇ ਉਨ੍ਹਾਂ ਦੇ ਸੰਗੀ ਸਾਥੀਆਂ ਦੀ ਆਵਾਜਾਈ, ਪਾਸਪੋਰਟ ਤੇ ਸਾਮਾਨ ਆਦਿ ਦੀ ਦੇਖ ਪੜਤਾਲ ਅਤੇ ਜਹਾਜ਼ ਦੇ ਆਉਣ ਦੀ ਉਡੀਕ ਦੇ ਕਾਰਣ ਸੌਣ ਦਾ ਕੋਈ ਪਰਬੰਧ ਨਾ ਹੋ ਸਕਿਆ।

**੩ ਸੰਤਬਰ ੧੯੫੨, ਬੁਧਵਾਰ**

ਹਵਾਈ ਜਹਾਜ਼ ਅਹਿਮਦਾਬਾਦੋਂ ਤਿਆਰ ਹੋ ਕੇ ਨਹੀਂ ਸੀ ਤੁਰਦਾ। ਇਹ ਕਲਕੱਤਿਉਂ ਆਉਂਦਾ ਸੀ ਅਤੇ ਘੰਟਾ ਸਵਾ ਘੰਟਾ ਇਥੇ ਠਹਿਰਦਾ ਸੀ। ਇਸ ਦਿਨ ਇਹ ਥੋੜਾ ਪੱਛੜ ਕੇ ਆਇਆ, ਇਸ ਲਈ ਇੱਥੋਂ ਉੜਨ ਵਿਚ ਦਸ ਬਾਰਾਂ ਮਿੰਟ ਲੇਟ ਹੋ ਗਿਆ।

ਲਗ-ਭਗ ਪੌਣੇ ਚਾਰ ਬਜੇ ਤੜਕੇ ਉੜਿਆ ਤੇ ਕਰਾਚੀ ਦੇ ਰਾਹ ਪਿਆ। ਚੂੰਕਿ ਪਾਕਿਸਤਾਨ ਦੀ ਹਕੂਮਤ ਹਿੰਦੁਸਤਾਨ ਤੋਂ ਅਫਗਾਨਿਸਤਾਨ ਨੂੰ ਲਾਹੌਰ-ਰਾਵਲਪਿੰਡੀ—ਪਿਸ਼ਾਵਰ ਵਾਲੇ ਸਿੱਧੇ ਰਾਹੇ ਹਵਾਈ ਜਹਾਜ਼ ਨਹੀਂ ਜਾਣ ਦਿੰਦੀ, ਇਸ ਲਈ ਜਹਾਜ਼ ਨੂੰ ਸਮੁੰਦਰ ਦੇ ਉਪਰ ਦੀ ਹੋ ਕੇ ਕਰਾਚੀ ਜਾਣਾ ਪੈਂਦਾ ਹੈ ਅਤੇ ਉਥੋਂ ਬਲੋਚਿਸਤਾਨ ਦੇ ਦੱਖਣ ਅਤੇ ਲਹਿੰਦੇ ਨੂੰ ਹੋ ਕੇ ਈਰਾਨ ਦੇ ਇਕ ਸ਼ਹਿਰ ਜ਼ਾਇਦਾਨ ਜਾਣਾ ਪੈਂਦਾ ਹੈ। ਜ਼ਇਦਾਨ ਤੋਂ ਜਹਾਜ਼ ਫਿਰ ਚੜ੍ਹਦੇ ਵਲ ਨੂੰ ਮੁੜਦਾ ਹੈ ਤੇ ਅਫਗਾਨਿਸਤਾਨ ਵਿਚ ਪਹਿਲਾ ਹਵਾਈ ਅੱਡਾ ਕੰਧਾਰ ਹੈ ਤੇ ਦੂਸਰਾ ਕਾਬੁਲ। ਇਸ ਤਰ੍ਹਾਂ ਅੰਬਾਲੇ ਤੋਂ ਕਾਬਲ ਤਕ ਦੇ ਤਿੰਨ ਕੁ ਘੰਟੇ ਦੇ ਸਿਧੇ ਰਸਤੇ ਦੀ ਥਾਂ ਚੌਦਾਂ ਘੰਟੇ ਲਗ ਜਾਂਦੇ ਹਨ। ਪਰ ਇਹ ਰਾਜਸੀ ਲਾਚਾਰੀ ਹੈ। ਇਥੇ ਹਾਰੀ ਸਾਰੀ ਦੀ ਕੀ ਵਾਹ ?

## ਕਰਾਚੀ

ਛੇ ਕੁ ਵਜੇ ਸਵੇਰੇ ਹੀ ਜਹਾਜ਼ ਕਰਾਚੀ ਅੱਡੇ ਤੇ ਪੁਜ ਗਿਆ ਝਟ ਹੀ ਪੁਲਸ ਤੇ ਕਸਟਮ ਵਾਲੇ ਆ ਗਏ। ਸਾਰੇ ਮੁਸਾਫਰਾਂ ਨੂੰ ਇਕ ਮਿਥੇ ਹੋਏ ਰਸਤੇ ਦਫਤਰ ਲੈ ਗਏ, ਜਿਥੇ ਇਕ ਡਾਕਟਰ ਸਾਹਿਬ ਨੇ ਸਾਡੇ ਹੈਲਥ ਸਰਟੀਫੀਕੇਟ ਦੇਖੇ। ਭਾਵੇਂ ਸਾਡੇ ਵਿਚੋਂ ਕਿਸੇ ਨੇ ਭੀ ਕਰਾਚੀ ਨਹੀਂ ਸੀ ਉਤਰਨਾ ਨਾ ਹੀ ਇਥੇ ਦਾ ਕੋਈ ਵੀਜ਼ਾ ਸੀ, ਮੁਸਾਫਰਾਂ ਨੇ ਸਿਰਫ ਚਾਹ ਪੀ ਕੇ ਹੀ ਮੁੜ ਜਹਾਜ਼ੇ ਚੜ੍ਹ ਜਾਣਾ ਸੀ, ਫਿਰ ਭੀ ਪੁਲਸ ਨੇ ਸਾਡੇ ਪਾਸਪੋਰਟ ਲੈ ਲਏ ਤੇ ਦੇਖ ਭਾਲ ਕੇ ਇਕ ਪੂਰਾ ਸਫਾ ਮੋਹਰਾਂ ਲਾ ਕੇ ਬਿਅਰਥਾ ਨਾਸ ਕਰ ਦਿੱਤਾ।

ਆਮ ਪਾਕਿਸਤਾਨੀਆਂ ਦਾ ਸਲੂਕ ਬੜਾ ਚੰਗਾ ਸੀ ਤੇ ਖਾਸ ਕਰਕੇ ਪੰਜਾਬੀ ਬੜੇ ਪਿਆਰ ਨਾਲ ਮਿਲਦੇ ਸਨ। ਕਿਧਰੇ

ਕਿਧਰੇ ਕੋਈ ਕੈਰੀ ਅੱਖ ਨਾਲ ਵੇਖਦਾ ਸੀ। ਮਨਾਂ ਵਿਚ ਬੱਝੀਆਂ ਗੰਢਾਂ ਖੁਲ੍ਹਦੀਆਂ ਖੁਲ੍ਹਦੀਆਂ ਹੀ ਖੁਲ੍ਹਣਗੀਆਂ, ਜੇ ਕੋਈ ਹੋਰ ਨਾ ਪੈ ਗਈਆਂ ਤਾਂ।

ਕਰਾਚੀ ਚੂੰਕਿ ਇਕ ਕੌਮਾਂਤਰੀ ਹਵਾਈ ਅੱਡਾ ਮੰਨਿਆ ਹੋਇਆ ਹੈ, ਇਸ ਲਈ ਪਾਕਿਸਤਾਨ ਵਾਲੇ ਹਿੰਦੁਸਤਾਨ ਤੋਂ ਅਫਗਾਨਿਸਤਾਨ ਨੂੰ ਜਾਣ ਵਾਲੇ ਹਵਾਈਜਹਾਜ਼ਾਂ ਤੇ ਕੋਈ ਰੋਕਾਂ ਨਹੀਂ ਲਾਉਂਦੇ।

ਕਰਾਚੀ ਦਾ ਹਵਾਈ ਅੱਡਾ ਬੜਾ ਸੋਹਣਾ, ਸਾਫ ਤੇ ਸੁਥਰਾ ਹੈ। ਜਹਾਜ਼ਾਂ ਦੇ ਉਤਰਨ ਤੇ ਉਡਣ ਲਈ ਸੜਕਾਂ ਬੜੀਆਂ ਸੁੰਦਰ ਬਣੀਆਂ ਹੋਈਆਂ ਹਨ। ਦਫਤਰਾਂ ਦੀਆਂ ਇਮਾਰਤਾਂ ਭੀ ਬੜੀਆਂ ਚੰਗੀਆਂ ਹਨ। ਇਹ ਸਭ ਕੁਝ ਹਿੰਦੁਸਤਾਨ ਦਾ ਬਨਿਆ ਬਣਾਇਆ ਪਾਕਿਸਤਾਨ ਨੂੰ ਮਿਲ ਗਿਆ ਸੀ। ਚਲੋ, ਜੋ ਹੋ ਗਿਆ ਸੋ ਵਾਹ ਵਾ! ਰੱਬ ਇਨ੍ਹਾਂ ਨੂੰ ਸੁਖੀ ਰੱਖੇ!

# ਜ਼ਾਇਦਾਨ

ਕਰਾਚੀ ਤੋਂ ਪੌਣੇ ਅਠ ਬਜੇ ਉਡ ਕੇ ਸਾਡਾ ਜਹਾਜ਼ ਬਲੋਚਿਸਤਾਨ ਦੇ ਦੱਖਣ ਦੀ ਹੋ ਕੇ ਈਰਾਨ ਵਿਚ ਦਾਖਲ ਹੋਇਆ ਤੇ ਫਿਰ ਉਤਰ ਵਲ ਨੂੰ ਚੜ੍ਹਿਆ ਅਤੇ ਦੁਪਹਿਰੇ ਤੋਂ ਪਹਿਲਾਂ ਹੀ ਜ਼ਾਇਦਾਨ ਜਾ ਠਹਿਰਿਆ। ਜ਼ਾਇਦਾਨ ਦਾ ਪੁਰਾਣਾ ਨਾਉਂ ਦੁਜ਼ਦਾਬ ਸੀ ਤੇ ਹਿੰਦੁਸਤਾਨ ਤੋਂ ਬਲੋਚਿਸਤਾਨ ਵਿਚ ਦੀ ਈਰਾਨ ਨੂੰ ਗਈ ਰੇਲਵੇ ਲਾਈਨ ਦਾ ਆਖਰੀ ਸਟੇਸ਼ਨ ਸੀ। ਅੰਗਰੇਜ਼ਾਂ ਨੇ ਫ਼ੌਜੀ ਤੇ ਰਾਜਸੀ ਮਤਲਬ ਲਈ ਇਹ ਲਾਇਨ ਕੱਢੀ ਸੀ। ਹੁਣ ਇਹ ਪੂਰੀ ਤਰ੍ਹਾਂ ਚਲ ਨਹੀਂ ਰਹੀ।

ਜ਼ਾਇਦਾਨ ਤੋਂ ੨੦-੨੧ ਮੀਲ ਉਤਰ ਨੂੰ ਰੋਬਤ ਨਾਮੀ ਥਾਂ ਤੇ ਤਿੰਨ ਮੁਲਕਾਂ ਬਲੋਚਿਸਤਾਨ (ਪਖਤੂਨਿਸਤਾਨ-ਪਾਕਿਸਤਾਨ) ਈਰਾਨ ਤੇ ਅਫਗਾਨਿਸਤਾਨ ਦੀਆਂ ਹੱਦਾਂ ਲਗਦੀਆਂ ਹਨ। ਜ਼ਾਇਦਾਨ ਕੋਈ

ਬਹੁਤ ਵੱਡਾ ਸ਼ਹਿਰ ਨਹੀਂ। ਹਿੰਦੁਸਤਾਨ ਵਿਚ ਅੰਗਰੇਜ਼ੀ ਰਾਜ ਵੇਲੇ ਇਹ ਕੇਵਲ ਰਾਜਸੀ ਤੇ ਤਜਾਰਤੀ ਨਜ਼ਰ ਤੋਂ ਮਸ਼ਹੂਰ ਸੀ। ਹੁਣ ਇਹ ਮਸ਼ਹੂਰੀ ਭੀ ਘਟਦੀ ਜਾ ਰਹੀ ਹੈ।

ਇਥੇ ਨਾ ਕੋਈ ਚੰਗਾ ਹਵਾਈ ਅੱਡਾ ਹੈ ਅਤੇ ਨਾ ਹੀ ਸਰਕਾਰੀ ਇਮਾਰਤਾਂ। ਕਸਟਮ(ਗੁਮਰਕਾਤ) ਦੇ ਦਫਤਰ ਭੀ ਘਟੀਆ ਹੀ ਹਨ। ਜਹਾਜ਼ਾਂ ਦੇ ਉਤਰਨ ਚੜ੍ਹਨ ਲਈ ਕੋਈ ਸੜਕਾਂ ਜਾਂ ਰਸਤੇ ਨਹੀਂ ਬਣੇ ਹੋਏ। ਰੜੇ ਮੈਦਾਨ ਵਿਚ ਹੀ ਜਹਾਜ਼ ਉਤਰ ਪੈਂਦੇ ਹਨ। ਮੁਸਾਫਰਾਂ ਦੇ ਖੜੋਨ ਬਹਿਣ ਲਈ ਭੀ ਕੋਈ ਚੰਗਾ ਪਰਬੰਧ ਨਹੀਂ। ਇਕ ਮਾਮੂਲੀ ਸ਼ੈਡ ਬਣਿਆ ਹੋਇਆ ਹੈ ਜਿਥੇ ਨਾ ਕੋਈ ਥੜਾ ਹੈ, ਨਾ ਬੈਂਚ ਕੁਰਸੀ। ਪੀਣ ਨੂੰ ਪਾਣੀ ਤਕ ਦਾ ਵੀ ਕੋਈ ਬੰਦੋਬਸਤ ਨਹੀਂ। ਹਾਂ, ਜਹਾਜ਼ ਲਈ ਪੈਟਰੋਲ ਜ਼ਰੂਰ ਇਕ ਲਾਰੀ ਵਿਚ ਆਇਆ ਹੋਇਆ ਸੀ, ਜੋ ਚਾਰ ਗੈਲਨੀ ਪੀਪਿਆਂ ਵਿਚ ਬੰਦ ਸੀ। ਅਫਗਾ-ਨਿਸਤਾਨ ਵਿਚ ਪੈਟਰੋਲ ਦੀ ਚੂੰਕਿ ਬਹੁਤ ਘਾਟ ਹੈ ਇਸ ਲਈ ਹਵਾਈ ਜਹਾਜ਼ ਜਾਣ ਆਉਣ ਦਾ ਪੈਟਰੋਲ ਇਥੋਂ ਹੀ ਭਰ ਲੈਂਦਾ ਹੈ।

ਹਵਾਈ ਅੱਡੇ ਤੋਂ ਜ਼ਾਇਦਾਨ ਸ਼ਹਿਰ ਦੋ ਕੁ ਮੀਲ ਦੀ ਵਿਥ ਤੇ ਹੈ ਜੋ ਖੁਲ੍ਹੇ ਮੈਦਾਨ ਵਿਚ ਆਬਾਦ ਹੈ। ਇਥੇ ਕੁਝ ਹਿੰਦੂ ਸਿੱਖ ਭੀ ਰਹਿੰਦੇ ਹਨ ਜਿਨ੍ਹਾਂ ਵਿਚੋਂ ਸਭ ਤੋਂ ਉੱਘੇ ਸਰਦਾਰ ਹਰਬੰਸ ਸਿੰਘ ਹਨ। ਸਾਡੇ ਜਹਾਜ਼ ਪੁੱਜਣ ਪਰ ਇਹ ਤੇ ਕੁਝ ਹੋਰ ਸਿੰਘ ਅੱਡੇ ਤੇ ਮੌਜੂਦ ਸਨ। ਸਰਸਰੀ ਪੁਛ ਗਿਛ ਤੋਂ ਪਤਾ ਲਗਾ ਕਿ ਸਿੰਘ ਇਥੇ ਵਪਾਰ ਦਾ ਕੰਮ ਕਰਦੇ ਹਨ। ਉਨ੍ਹਾਂ ਨੇ ਇਥੇ ਇਕ ਗੁਰਦੁਆਰਾ ਭੀ ਬਣਾਇਆ ਹੋਇਆ ਹੈ ਜਿਥੇ ਕਿ ਰਿਹਾਇਸ਼ ਦਾ ਭੀ ਕੁਝ ਪਰਬੰਧ ਹੈ।

ਜ਼ਇਦਾਨ ਤੋਂ ਜਹਾਜ਼ ਉਡ ਕੇ ਪਹਿਲਾਂ ਕੁਝ ਮੀਲ ਸਿੱਧਾ ਉਤਰ ਨੂੰ ਗਿਆ ਤੇ ਰੋਬਤ ਤੋਂ ਲੰਘ ਕੇ ਕੋਹਿ-ਮਲਿਕ-ਸਿਆਹ ਤੋਂ ਅਫਗਾਨਿਸਤਾਨ ਵਿਚ ਦਾਖ਼ਲ ਹੋਇਆ। ਕੰਧਾਰ ਏਥੋਂ ਚੜ੍ਹਦੇ ਉਤਰ ਨੂੰ ਤਿੰਨ ਸੌ ਮੀਲ ਤੋਂ ਏੜਾ ਜ਼ਿਆਦਾ ਹੈ। ਸਰਹਦ ਤੋਂ ਕੰਧਾਰ ਤਕ ਸਾਰੇ ਦਾ ਸਾਰਾ ਰਸਤਾ ਰੇਤਲਾ ਹੈ। ਇਕ ਦੋ ਥਾਈਂ ਮਾਮੂਲੀ

ਟਿੱਬੇ ਆਉਂਦੇ ਹਨ। ਇਥੇ ਨਾ ਕੋਈ ਫਸਲ ਹੁੰਦੀ ਹੈ ਅਤੇ ਨਾ ਕੋਈ ਚੰਗਾ ਦਰੱਖਤ ਹੈ। ਸੈਂਕੜੇ ਮੀਲਾਂ ਵਿਚ ਉਜਾੜ ਪਈ ਹੈ। ਕੁਝ ਚਿਰ ਜਹਾਜ਼ ਹਲਮੰਦ ਦਰਿਆ ਦੇ ਖੱਬੇ ਕੰਢੇ ਕੰਢੇ ਗਿਆ ਜਿਥੇ ਕਿ ਕਿਧਰੇ ਕਿਧਰੇ ਕੋਈ ਆਬਾਦੀ ਹੈ। ਹਲਮੰਦ ਦੇ ਦੱਖਣ ਤੇ ਬਲੋਚਿਸਤਾਨ ਦੇ ਉਤਰ ਨੂੰ ਸੈਂਕੜੇ ਮੀਲਾਂ ਦਾ ਰੇਤ-ਥਲ ਹੈ ਜਿਸ ਨੂੰ ਰੇਗਸਤਾਨ ਆਖਦੇ ਹਨ।

## ਕੰਧਾਰ

ਦੁਪਹਿਰੋਂ ਬਾਦ ਦੋ ਬਜ ਕੇ ਕੁਝ ਮਿੰਟਾਂ ਤੇ ਜਹਾਜ਼ ਕੰਧਾਰ ਪੁੱਜਾ। ਇਥੇ ਦਾ ਹਵਾਈ ਅੱਡਾ ਭੀ ਖੁਲ੍ਹਾ ਮੈਦਾਨ ਹੀ ਹੈ। ਜਹਾਜ਼ਾਂ ਦੇ ਲਹਿਣ ਚੜ੍ਹਨ ਲਈ ਕੋਈ ਰਸਤੇ ਜਾਂ ਸੜਕਾਂ ਨਹੀਂ ਬਣੀਆਂ ਜਿਸ ਦਾ ਨਤੀਜਾ ਇਹ ਹੈ ਕਿ ਜਹਾਜ਼ਾਂ ਦੇ ਉਤਰਨ ਤੇ ਉਡਣ ਵੇਲੇ ਬਿਅੰਤ ਧੂੜ ਉਡਦੀ ਹੈ।

ਜਹਾਜ਼ ਪੁੱਜਣ ਵੇਲੇ ਹਿਮਾਲੀਅਨ ਏਅਰ-ਵੇਜ਼ ਦੇ ਏਜੰਟ ਸ਼ੋਰੀ ਫਰੈਅਰਜ਼ ਦਾ ਨੁਮਇੰਦਾ ਸ੍ਰੀ ਇੰਦਰ ਮੋਹਨ ਅੱਡੇ ਤੇ ਆਇਆ ਹੋਇਆ ਸੀ। ਇਹ ਪੰਜਾਬੀ ਹੈ। ਬੜਾ ਮਿਹਨਤੀ ਤੇ ਹਿੰਮਤੀ ਬੰਦਾ ਹੈ। ਮੁਸਾਫਰਾਂ ਦੀ ਹਰ ਤਰ੍ਹਾਂ ਸਹਾਇਤਾ ਇਸ ਦਾ ਵੱਡਾ ਖਾਸਾ ਹੈ। ਸ਼ੋਰੀ ਫਰੈਅਰਜ਼ ਦਾ ਵੱਡਾ ਦਫਤਰ ਕਾਬੁਲ ਹੈ।

ਕਸਟਮ ਵਾਲਿਆਂ ਵਲੋਂ ਸਾਮਾਨ ਦੇਖੇ ਜਾਣ ਪਿਛੋਂ ਮੈਂ ਟਾਂਗੇ ਤੇ ਸ੍ਰੀ ਇੰਦਰ ਮੋਹਨ ਦੇ ਨਾਲ ਹੀ ਕੰਧਾਰ ਹੋਟਲ ਵਿਚ ਚਲਾ ਗਿਆ ਕੰਧਾਰ ਵਿਚ ਟੈਕਸੀ ਮੋਟਰਾਂ ਦਾ ਰਿਵਾਜ ਨਹੀਂ। ਟਾਂਗਾ ਇਥੇ ਦੀ ਆਮ ਸਵਾਰੀ ਹੈ। ਘੋੜੇ ਤੇ ਟਾਂਗੇ ਬਹੁਤ ਸੋਹਣੇ ਹਨ। ਕੰਧਾਰੀ ਪਠਾਣਾਂ ਨੂੰ ਘੋੜਿਆਂ ਦਾ ਖਾਸਾ ਸ਼ੌਕ ਮਲੂਮ ਹੁੰਦਾ ਹੈ।

ਕੰਧਾਰ ਹੋਟਲ ਸਰਕਾਰੀ ਹੋਟਲ ਹੈ ਜਿਥੇ ਕਿ ਰਿਹਾਇਸ਼ ਤੇ ਖੁਰਾਕ ਦਾ ਪ੍ਰਬੰਧ ਚੰਗਾ ਹੈ। ਇਸ ਪ੍ਰਕਾਰ ਦੇ ਹੋਟਲ ਸਰਕਾਰ ਵਲੋਂ ਅਫਗਾਨਿਸਤਾਨ ਦੇ ਹਰ ਸ਼ਹਿਰ ਵਿਚ ਖੁਲ੍ਹੇ ਹੋਏ ਹਨ।

ਕਮਰਿਆਂ ਦੇ ਕਰਾਏ ਤੇ ਰੋਟੀ ਆਦਿ ਦੇ ਖਰਚ ਸਰਕਾਰ ਵਲੋਂ ਨਿਯਤ ਹਨ। ਇਸ ਲਈ ਕਿਸੇ ਤਰ੍ਹਾਂ ਦੀ ਸੌਦਾ ਬਾਜ਼ੀ ਨਹੀਂ ਕਰਨੀ ਪੈਂਦੀ।

ਇਥੇ ਹੀ ਸ੍ਰੀ ਇੰਦਰ ਮੋਹਨ ਦੀ ਰਿਹਾਇਸ਼ ਤੇ ਦਫਤਰ ਸੀ। ਇਸ ਲਈ ਮੈਨੂੰ ਕਿਸੇ ਤਰ੍ਹਾਂ ਦੀ ਕੋਈ ਦਿੱਕਤ ਨਹੀਂ ਹੋਈ।

ਕੰਧਾਰ ਵਿਚ ਹਿੰਦੁਸਤਾਨ ਦਾ ਛੋਟਾ ਸਫਾਰਤ-ਖਾਨਾ ਹੈ, ਜਿਸ ਨੂੰ ਦਫਤਰੀ ਬੋਲੀ ਵਿਚ ਵਾਈਸ ਕੌਂਸਲੇਟ ਆਖਦੇ ਹਨ। ਵਾਈਸ ਕੌਂਸਲੇਟ ਇਨ੍ਹੀਂ ਦਿਨੀਂ ਇਥੇ ਕੋਈ ਨਹੀਂ ਸੀ। ਸ੍ਰੀ ਕ. ਨ. ਰਾਓ ਦਫਤਰ ਦੇ ਵੱਡੇ ਕਰਮਚਾਰੀ ਕੰਮ ਚਲਾ ਰਹੇ ਸਨ। ਹੁਣ ਸੁਣਿਆ ਹੈ ਕਿ ਵਾਈਸ ਕੌਂਸਲ ਨਿਯਤ ਹੋ ਗਏ ਹਨ। ਸ੍ਰੀ ਰਾਓ ਬੜੇ ਮਿਲਣਸਾਰ ਅਤੇ ਸਿਆਣੇ ਸਜਣ ਹਨ। ਮੇਰੇ ਹੋਟਲ ਪੁਜਣ ਤੋਂ ਛੇਤੀ ਹੀ ਬਾਦ ਉਨ੍ਹਾਂ ਦਾ ਆਦਮੀ ਪੁਛ ਗਿਛ ਕਰਨ ਆਇਆ। ਸ਼ਾਮ ਨੂੰ ਉਨ੍ਹਾਂ ਦੇ ਦਰਸ਼ਨ ਹੋਏ।

ਇਸ ਦਿਨ ਕੰਧਾਰ ਦੇ ਬਜ਼ਾਰਾਂ ਤੇ ਸੜਕਾਂ ਵਿਚ ਸ਼ੜੀ ਗਹਿਮਾ ਗਹਿਮ ਸੀ। ਬਾਹਰੋਂ ਅਣਗਿਣਤ ਕਬਾਇਲੀ ਪਠਾਣ ਆਏ ਹੋਏ ਸਨ ਤੇ ਆ ਰਹੇ ਸਨ। ਹਰ ਪਾਸੇ ਡਾਰਾਂ ਦੀਆਂ ਡਾਰਾਂ ਦਿਸਦੀਆਂ ਸਨ ਤੇ ਉੱਚੀ ਉੱਚੀ ਨਾਹਰੇ ਲਗ ਰਹੇ ਸਨ। ਪਤਾ ਲਗਾ ਕਿ ਪਖ਼ਤੂਨਿ-ਸਤਾਨ ਦਿਨ ਮਨਾਇਆ ਜਾ ਰਿਹਾ ਹੈ। ਪਠਾਣਾਂ ਦੇ ਚਿਹਰਿਆਂ ਦੇ ਜੋਸ਼ ਅਤੇ ਚਾਲ ਢਾਲ ਤੋਂ ਇਉਂ ਪਰਤੀਤ ਹੁੰਦਾ ਸੀ ਜਿਵੇਂ ਲਾਮ ਲੱਗੀ ਹੋਈ ਹੁੰਦੀ ਹੈ। ਸ਼ਾਮ ਨੂੰ ਹਿਰਾਤ ਨੂੰ ਜਾ ਰਹੀ ਸੜਕ ਉਤੇ ਇਕ ਖੁਲ੍ਹੇ ਥਾਂ ਬੜਾ ਭਾਰੀ ਜਲਸਾ ਹੋਇਆ ਜਿਸ ਵਿਚ ਗਾਵਰਨਰ ਕੰਧਾਰ ਅਤੇ ਕੁਝ ਹੋਰ ਉਘੇ ਪਠਾਣ ਲੀਡਰਾਂ ਨੇ ਤਕਰੀਰਾਂ ਕੀਤੀਆਂ। ਤਕਰੀਰਾਂ ਚੂੰਕਿ ਪਸ਼ਤੋ ਵਿਚ ਸਨ ਅਤੇ ਮੈਂ ਪਿਛਲੇ ੩੨-੩੩ ਵਰ੍ਹਿਆਂ ਵਿਚ ਆਪਣੀ ਸਨ ੧੯੧੯-੨੦ ਵਿਚ ਪਿਸ਼ਾਵਰ ਸਿੱਖੀ ਹੋਈ ਪਸ਼ਤੋ ਬਹੁਤ ਕੁਝ ਭੁੱਲ ਚੁਕਾ ਸਾਂ, ਇਸ ਲਈ ਤਕਰੀਰਾਂ ਮੈਨੂੰ ਪੂਰੀ ਤਰ੍ਹਾਂ ਸਮਝ ਨਹੀਂ ਆਈਆਂ, ਪਰ ਜੋ ਆਮ ਅੰਦਾਜ਼ਾ ਮੈਂ ਲਾ ਸਕਿਆ ਉਹ ਇਹ ਸੀ ਕਿ ਕਬਾਇਲੀ ਪਠਾਣਾਂ ਨੇ ਪਖਤੂਨਿਸਤਾਨ

ਦੇ ਸਵਾਲ ਨੂੰ ਜ਼ਿੰਦਗੀ ਤੇ ਮੌਤ ਦਾ ਸਵਾਲ ਬਣਾਇਆ ਹੋਇਆ ਹੈ। ਹਿੰਦੁਸਤਾਨ ਵਿਚ ਮੇਰਾ ਇਹ ਖਿਆਲ ਸੀ ਅਤੇ ਬਹੁਤਿਆਂ ਦਾ ਇਹ ਖਿਆਲ ਬਣਿਆ ਹੋਇਆ ਹੈ ਕਿ ਪਖਤੂਨਿਸਤਾਨ ਦਾ ਸਵਾਲ ਅਫਗਾਨਿਸਤਾਨ ਅਤੇ ਕਬਾਇਲੀ ਇਲਾਕੇ ਦੇ ਕੁਝ ਬੰਦਿਆਂ ਦਾ ਕਾਗਜ਼ੀ ਪ੍ਰਾਪੇਗੰਡਾ ਹੀ ਹੈ ਪਰ ਇਥੇ ਆ ਕੇ ਪਤਾ ਲੱਗਾ ਕਿ ਕਈ ਅਫਗਾਨਾਂ ਅਤੇ ਕਬਾਇਲੀ ਪਠਾਣਾਂ ਦੇ ਦਿਲਾਂ ਵਿਚ ਇਸ ਗੱਲ ਤੇ ਅੱਗ ਲਗੀ ਹੋਈ ਹੈ ਅਤੇ ਇਸ ਦੇ ਭਾਂਬੜ ਦਿਨੋ ਦਿਨ ਵਧਦੇ ਜਾ ਰਹੇ ਹਨ ਜਿਨ੍ਹਾਂ ਨੂੰ ਵਿਚਾਲੇ ਹੀ ਬੁਝਾ ਸਕਣਾ ਸੰਭਵ ਨਹੀਂ। ਵਕਤ ਭਾਵੇਂ ਪਠਾਣਾਂ ਦੀਆਂ ਆਸਾਂ ਨਾਲੋਂ ਕੁਝ ਜ਼ਿਆਦਾ ਲਗ ਜਾਏ, ਪਰ ਪਖਤੂਨਿਸਤਾਨ ਆਜ਼ਾਦ ਹੋ ਕੇ ਰਹੇਗਾ, ਇਸ ਨੂੰ ਰੋਕਿਆ ਨਹੀਂ ਜਾ ਸਕਦਾ। ਹੁਣ ਇਹ ਮੇਰਾ ਯਕੀਨ ਹੈ।

ਜਦ ਮੈਂ ਪਖਤੂਨਿਸਤਾਨ ਦਿਨ ਦੇ ਹੋ ਰਹੇ ਜਲਸੇ ਵਲੋਂ ਮੁੜ ਕੇ ਆ ਰਿਹਾ ਸਾਂ ਤਾਂ ਸੜਕ ਉਤੇ ਇਕ ਸਟੇਸ਼ਨ-ਵੈਗਨ ਮੋਟਰ ਖੜੀ ਦੇਖੀ ਜਿਸ ਵਿਚ ਇਕ ਸਿਖ ਸਰਦਾਰ ਬੈਠਾ ਸੀ। ਡਰਾਈਵਰ ਭੀ ਸਿੱਖ ਸੀ ਅਤੇ ਦੋ ਸਿਖ ਹੋਰ ਪਾਸ ਖੜੇ ਸਨ। ਮੈਂ ਉਨ੍ਹਾਂ ਪਾਸੋਂ ਕੰਧਾਰ ਦੇ ਗੁਰਦਵਾਰਿਆਂ ਅਤੇ ਸਿਖਾਂ ਬਾਬਤ ਪੁਛ ਗਿਛ ਕੀਤੀ। ਪਤਾ ਲੱਗਾ ਕਿ ਇਹ ਮੋਟਰ ਕਾਬੁਲ ਦੇ ਭਾਈ ਭਗਵਾਨ ਸਿੰਘ ਦੀ ਹੈ ਜੋ ਉਥੇ ਸਿਖਾਂ ਦੇ ਵਕੀਲ (ਮਿਉਂਸਪਲ ਕਮੇਟੀ ਦੇ ਮੈਂਬਰ) ਹਨ। ਉਨ੍ਹਾਂ ੫ ਸਤੰਬਰ ਦੀ ਸ਼ਾਮ ਨੂੰ ਕਾਬੁਲ ਜਾਣਾ ਸੀ ਇਸ ਲਈ ਮੈਂ ਉਨ੍ਹਾਂ ਨਾਲ ਕਾਬੁਲ ਜਾਣ ਦਾ ਪ੍ਰਬੰਧ ਕਰ ਲਿਆ। ਉਨ੍ਹਾਂ ੨੫੦ ਅਫਗਾਨੀ ਰੁਪੈ ਕਾਬੁਲ ਤਕ ਕਰਾਇਆ ਦੱਸਿਆ।

**੪ ਸਤੰਬਰ ੧੯੫੨, ਵੀਰਵਾਰ**

ਅਫਗਾਨਿਸਤਾਨ ਜਾਣ ਦਾ ਮੇਰਾ ਵੱਡਾ ਮਕਸਦ ਅਫਗਾਨ ਅਤੇ ਸਿਖ ਇਤਿਹਾਸਕ ਅਸਥਾਨਾਂ, ਪ੍ਰਾਚੀਨ ਬੀੜਾਂ ਅਤੇ ਹੋਰ ਪ੍ਰਾਚੀਨ ਵਸਤਾਂ ਦੇ ਦਰਸ਼ਨ ਕਰਨਾ ਸੀ, ਇਸ ਲਈ ਮੈਂ ਸਵੇਰੇ ਹੀ ਕੁਝ ਖਾ ਪੀ ਕੇ

ਕੰਧਾਰ ਸ਼ਹਿਰ ਦੇ ਗੁਰਦਵਾਰਿਆਂ ਦੇ ਦਰਸ਼ਨਾਂ ਲਈ ਤੁਰ ਪਿਆ। ਇਥੇ ਹੇਠ ਲਿਖੇ ਪੰਜ ਗੁਰਦਵਾਰੇ ਹਨ। ਅਫਗਾਨਿਸਤਾਨ ਵਿਚ ਗੁਰਦਵਾਰਿਆਂ ਨੂੰ ਧਰਮਸਾਲਾ ਕਹਿੰਦੇ ਹਨ।

੧. ਧਾਰਮਸਾਲਾ ਸ੍ਰੀ ਗੁਰੂ ਨਾਨਕ ਦੇਵ ਜੀ, ਕਾਬਲੀ ਬਾਜ਼ਾਰ। ਪਰਬੰਧਕ ਬਾਬਾ ਜਗਦੀਸ਼ ਬੇਦੀ।

੨. ਸੁਥਰਿਆਂ ਦੀ ਧਰਮਸਾਲਾ, ਸ਼ਿਕਾਰ ਪੁਰੀ ਬਾਜ਼ਾਰ। ਪਰਬੰਧਕ ਬਾਬਾ ਹਰੀ ਸ਼ਾਹ। ਇਕ ਲਿਖਤੀ ਬੀੜ।

੩. ਵਡੀ ਧਰਮਸਾਲਾ(ਪਰਸਿਧ ਬਾਬਾ ਸਿਰੀ ਚੰਦ ਦੀ ਧਰਮਸਾਲ) ਸ਼ਿਕਾਰਪੁਰੀ ਬਾਜ਼ਾਰ। ਇਕ ਲਿਖਤੀ ਬੀੜ, ਸੰਮਤ ੧੭੨੫, ਹਾੜ ਸੁਦੀ ੫।

੪. ਛੋਟੀ ਧਰਮਸਾਲ, ਸ਼ਿਕਾਰ ਪੁਰੀ ਬਾਜ਼ਾਰ। ਪਰਬੰਧਕ ਬਾਬਾ ਹਰਨਾਮ ਦਾਸ ਜੀ। ਦੋ ਲਿਖਤੀ ਬੀੜਾਂ,ਇਕ ਸੰਮਤ ੧੮੨੨,ਅਖਾੜ ਸੁਦੀ ੧੪।

੫. ਮਸੰਦਾਂ ਦੀ ਧਰਮਸਾਲ, ਕਾਬੁਲੀ ਬਾਜ਼ਾਰ। ਗੁਰਦਵਾਰਿਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦਾ ਵੇਰਵਾ ਸ਼ਹਿਰ ਦੇ ਹਾਲ ਵਿਚ ਵਖ ਦਿਤਾ ਗਿਆ ਹੈ। ਸ਼ਾਮ ਨੂੰ ਸ੍ਰੀ ਰਾਓ ਦੇ ਨਾਲ ਕੰਧਾਰ ਦੇ ਕੁਝ ਕੁ ਇਤਿਹਾਸਕ ਅਸਥਾਨ ਵੇਖਣ ਗਿਆ।

੧. ਜ਼ਿਆਰਤ ਖ਼ਿਰਕਾ ਸ਼ਰੀਫਾ, ਜਿਥੇ ਕਿ ਹਜ਼ਰਤ ਮੁਹੰਮਦ ਸਾਹਿਬ ਦੀ ਗੋਦੜੀ ਰੱਖੀ ਹੋਈ ਹੈ।

੨. ਮਕਬਰਾ ਖੁਦਾ ਨਜ਼ਰ ਖਾਨ, ਅਮੀਰ ਹਬੀਬੁੱਲਾ ਖਾਨ।

੨. ਜ਼ਿਆਰਤ ਅਹਿਮਦ ਸ਼ਾਹ ਬਾਬਾ (ਅਹਿਮਦ ਸ਼ਾਹ ਦੁੱਰਾਨੀ)।

ਇਥੇ ਰੋਜ਼ਨਾਮਚੇ ਵਿਚ ਮੈਂ ਇਤਿਹਾਸਤਕ ਅਸਥਾਨਾਂ ਦੇ ਕੇਵਲ ਨਾਉਂ ਹੀ ਦੇ ਰਿਹਾ ਹਾਂ। ਇਨ੍ਹਾਂ ਦੇ ਹਾਲ ਵੱਖ ਵੱਖ ਸ਼ਹਿਰਾਂ ਦੇ ਸਿਰਲੇਖ ਹੇਠ ਦਿਤੇ ਗਏ ਹਨ।

**੫ ਸਤੰਬਰ ੧੯੫੨, ਸ਼ੁਕਰਵਾਰ**

ਸਵੇਰੇ ੯ ਵਜੇ ਰਾਉ ਸਾਹਿਬ, ਉਨ੍ਹਾਂ ਦਾ ਫ਼ਾਰਸੀ ਪੜ੍ਹਾਉਣ ਵਾਲਾ ਮੁਨਸ਼ੀ (ਜੋ ਕੰਧਾਰ ਦੇ ਕਾਲਜ ਦਾ ਇਕ ਵਿਦਿਆਰਥੀ ਹੈ) ਅਤੇ ਮੈਂ ਕੰਧਾਰੋਂ ਲਹਿੰਦੇ ਨੂੰ ਹਿਰਾਤ ਵਾਲੀ ਸੜਕ ਤੇ ਚਿਹ-ਜ਼ੀਨਾ ਨਾਮੀ ਪਹਾੜੀ ਅਸਥਾਨ ਦੇਖਣ ਗਏ ਜਿਥੇ ਕਿ ਮੁਗਲ ਰਾਜ ਸੰਬੰਧੀ ਇਕ ਇਤਿਹਾਸਕ ਸ਼ਿਲਾ-ਲੇਖ ਹੈ। ਇਸ ਪਹਾੜੀ ਦੇ ਦੱਖਣ ਨੂੰ ਪੁਰਾਣੇ ਕੰਧਾਰ ਦੀ ਉਜਾੜ ਹੈ ਜਿਥੇ ਕਿ ਸ਼ਹਿਰ ਦੇ ਚੁਰੰਧੇ ਦੇ ਢਹਿ ਗਏ ਕੁਝ ਹਿੱਸੇ ਤੋਂ ਬਿਨਾਂ ਕੋਈ ਨਿਸ਼ਾਨ ਨਹੀਂ ਹੈ। ਇਥੇ ਅੱਗੇ ਦਰਿਆ ਅਰਗੰਦਾਬ ਤੋਂ ਉਰੇ ਮੀਰ ਵਾਈਸ ਬਾਬਾ ਹੋਤਕ ਦੀ ਜ਼ਿਆਰਤ ਗਾਹ ਦਾ ਦੀਦਾਰ ਕੀਤਾ ਅਤੇ ਦਰਿਆ ਦਾ ਟੁੱਟਾ ਹੋਇਆ ਪੁਰਾਣਾ ਪੁਲ ਦੇਖਿਆ।

ਦੁਪਹਿਰ ਦਾ ਖਾਣਾ ਮਿਸਟਰ ਰਾਓ ਦੇ ਖਾਧਾ।

ਸ਼ਾਮ ਨੂੰ ਦੋ ਅਮਰੀਕਨ ਸੱਜਣ ਜੋ ਕੰਧਾਰ ਦੇ ਨਜ਼ਦੀਕ ਹੀ ਦੇਸ-ਉਨਤੀ ਦੀ ਇਕ ਸਕੀਮ ਵਿਚ ਕੰਮ ਕਰਦੇ ਹਨ, ਸ੍ਰੀ ਇੰਦਰ ਮੋਹਨ ਦੇ ਸੱਦੇ ਤੇ ਮੈਨੂੰ ਮਿਲਣ ਆ ਗਏ। ਇਨ੍ਹਾਂ ਵਿਚੋਂ ਇਕ ਸਜਣ ਦੀ ਸੰਸਾਰੀ ਵਾਕਫੀ ਬੜੀ ਸੀ ਤੇ ਬਾਹਰਲੇ ਦੇਸਾਂ ਵਿਚ ਅਮਰੀਕਾ ਵਲੋਂ ਕੀਤੀ ਜਾ ਰਹੀ ਸਹਾਇਤਾ ਸੰਬੰਧੀ ਉਸ ਦਾ ਖਿਆਲ ਸੀ ਕਿ ਗਲਤ-ਫਹਿਮੀ ਬਹੁਤ ਜ਼ਿਆਦਾ ਹੈ। ਇਸ ਵਿਚ ਅਮਰੀਕਾ ਦੀ ਇਤਨੀ ਖੁਦਗਰਜ਼ੀ ਨਹੀਂ ਹੈ ਜਿਤਨੀ ਕਿ ਉਸ ਦੇ ਮੱਥੇ ਮੜ੍ਹੀ ਜਾਂਦੀ ਹੈ। ਕੁਝ ਕੁ ਕਸੂਰ ਇਸ ਵਿਚ ਅਮਰੀਕਾ ਦੀ ਸਰਕਾਰ ਦਾ ਇਹ ਹੈ ਕਿ ਉਹ ਇਸ ਸਹਾਇਤਾ ਦੀ ਰਕਮ ਦੇ ਖਰਚੇ ਜਾਣ ਦੇ ਢੰਗਾਂ ਤੇ ਕੁਝ ਕੁ ਬੇ-ਲੋੜੀਆਂ ਪਾਬੰਦੀਆਂ ਲਾ ਦਿੰਦੀ ਹੈ ਜੋ ਉਸ ਦੀ ਨੀਅਤ ਪਰ ਸ਼ੱਕ ਦਾ ਕਾਰਣ ਬਣ ਜਾਂਦੀਆਂ ਹਨ। ਹਰ ਮੁਲਕ ਦੇ ਆਪਣੇ ਵੱਖਰੇ ਵੱਖਰੇ ਸਵਾਲ ਹਨ ਤੇ ਵੱਖਰੀ ਹੀ ਰਾਜਸੀ ਹਾਲਤ। ਇਸ ਲਈ ਅਮਰੀਕਾ ਨੂੰ ਚਾਹੀਦਾ ਹੈ ਕਿ ਸਹਾਇਤਾ ਦੀ ਰਕਮ ਮੁਲਕ ਦੇ ਹਵਾਲੇ ਕਰ ਕੇ ਆਪਣੇ ਹੱਥ ਪਿਛੇ ਖਿੱਚ ਲਏ ਅਤੇ

ਉਸ ਮੁਲਕ ਨੂੰ ਆਪਣੇ ਢੰਗ ਨਾਲ ਆਪਣੀ ਜ਼ਰੂਰਤ ਅਨੁਸਾਰ ਕੰਮ ਕਰਨ ਦੇਵੇ, ਇਸ ਤਰ੍ਹਾਂ ਕੰਮ ਭੀ ਜ਼ਿਆਦਾ ਹੋਵੇਗਾ, ਸ਼ੱਕ ਦੀ ਗੁੰਜਾਇਸ਼ ਭੀ ਨਹੀਂ ਰਹੇਗੀ ਅਤੇ ਅਮਰੀਕਾ ਦੀ ਪਰਸੰਸਾ ਭੀ ਹੋਵੇਗੀ।

ਗੱਲ ਬਾਤ ਵਿਚ ਮੈਂ ਰਾਇਲ ਸੈਂਟਰਲ ਏਸ਼ੀਅਨ ਸੋਸਾਇਟੀ ਲੰਡਨ ਦਾ ਜ਼ਿਕਰ ਕੀਤਾ ਜਿਸ ਦਾ ਕਿ ਮੈਂ ਆਪ ਮੈਂਬਰ ਹਾਂ ਅਤੇ ਜੋ ਮਧ-ਪੂਰਬ ਦੇਸਾਂ ਸੰਬੰਧੀ ਵਾਕਫੀ ਵਧਾਉਣ ਵਿਚ ਕਾਫੀ ਕੰਮ ਕਰਦੀ ਹੈ ਅਤੇ ਇਸ ਆਸ਼ੇ ਨੂੰ ਮੁਖ ਰਖ ਕੇ ਆਪਣਾ ਇਕ ਤ੍ਰਿਮਾਸਕ ਰਸਾਲਾ ਕਢਦੀ ਹੈ। ਚੁਨਾਂਚਿ ਮਿਸਟਰ ਉਕੋਨਰ ਨੇ ਮੈਂਬਰ ਬਣਨ ਦੀ ਇਛਾ ਪਰਗਟ ਕੀਤੀ। ਮੇਰੇ ਪਾਸ ਚੂੰਕਿ ਸੋਸਾਇਟੀ ਦੀ ਮੈਂਬਰੀ ਦੇ ਫ਼ਾਰਮ ਨਹੀਂ ਸਨ, ਇਸ ਲਈ ਕਾਬਲ ਜਾ ਕੇ ਮੈਂ ਮਿਸਟਰ ਚਾਰਲਸ ਮੋਚਿ ਨਾਲ ਜੋ ਸੋਸਾਇਟੀ ਦੇ ਮੈਂਬਰ ਹਨ, ਜ਼ਿਕਰ ਕੀਤਾ ਤੇ ਮਿਸਟਰ ਉਕੋਨਰ ਦਾ ਨਾਉਂ ਮੈਂਬਰੀ ਲਈ ਭੇਜ ਦਿਤਾ। ਆਸ ਹੈ ਕਿ ਹੁਣ ਤਕ ਉਹ ਮੈਂਬਰ ਬਣ ਗਿਆ ਹੋਵੇਗਾ। ਮੈਂ ਮੈਂਬਰਾਂ ਦੀ ਨਵੀਂ ਫਹਿਰਿਸਤ ਨਹੀਂ ਵੇਖੀ।

੩ ਤਾਰੀਖ ਦੀ ਸ਼ਾਮ ਨੂੰ ਮੈਂ ਭਾਈ ਭਗਵਾਨ ਸਿੰਘ ਕਾਬੁਲੀ ਦੀ ਮੋਟਰ ਸਟੇਸ਼ਨ-ਮੈਗਨ ਰਾਹੀਂ ਕਾਬਲ ਜਾਣ ਦਾ ਪਰਬੰਧ ਕੀਤਾ ਸੀ ਤੇ ਉਨ੍ਹਾਂ ਕਿਹਾ ਸੀ ਕਿ ਉਹ ਤਿਆਰ ਹੋ ਕੇ ਮੈਨੂੰ ਕੰਧਾਰ ਹੋਟਲ ਤੋਂ ਨਾਲ ਲੇ ਲੈਣਗੇ। ਚੁਨਾਂਚਿ ਉਹ ਸਵਾ ਕੁ ਅਠ ਵਜੇ ਸ਼ਾਮ ਨੂੰ ਮੋਟਰ ਲੈ ਕੇ ਆ ਗਏ। ਪਰ ਉਨ੍ਹਾਂ ਨੇ ਕੁਝ ਹੋਰ ਸਵਾਰੀਆਂ ਵੀ ਲੈਣੀਆਂ ਸਨ, ਇਸ ਲਈ ਸਾਢੇ ਕੁ ਨੌ ਵਜੇ ਰਾਤ ਦੇ ਕੰਧਾਰੋਂ ਤੁਰੇ।

ਮੋਟਰ ਚੂੰਕਿ ਬਹੁਤੀ ਨਵੀਂ ਨਹੀਂ ਸੀ ਅਤੇ ਸੜਕ ਪਥਰੀਲੀ ਤੇ ਖਰਾਬ ਸੀ, ਇਸ ਲਈ ਮੋਟਰ ਰਸਤੇ ਵਿਚ ਕਈ ਵਾਰੀ ਖਰਾਬ ਹੋਈ ਤੇ ਕਲਾਤਿ-ਗਲਜ਼ਈ ਤੋਂ ਇਕ ਮੀਲ ਉਰੇ

ਕਮਾਨੀ ਟੁਟ ਗਈ। ਹੱਸਾ ਬੰਨ੍ਹ ਕੇ ਠੀਕ ਕੀਤੀ ਗਈ ਪਰ ਉਹ ਫਿਰ ਟੁਟ ਗਈ। ਕਈ ਕਈ ਘੰਟੇ ਰਾਹ ਵਿਚ ਦੋ ਤਿੰਨ ਥਾਈਂ ਠਹਿਰਨਾ ਪਿਆ। ਉਜਾੜ ਬੀਆਬਾਨ ਇਲਾਕਾ ਤੇ ਠੰਡੀ ਹਵਾ। ਪਰ ਹੋ ਕੀ ਸਕਦਾ ਸੀ। ਸਿਰ ਆਈ ਸਹਿਣੀ ਪਈ। ਬੜੀ ਮੁਸ਼ਕਲ ਨਾਲ ਬੰਨ੍ਹ ਬੰਨ੍ਹਾ ਕੇ ਸੂਰਜ ਚੜ੍ਹੇ ਮੁਕਰ ਪੁਜੇ। ਇਹ ਕੰਧਾਰੋਂ ਕਾਬੁਲ ਦੇ ਅੱਧ ਵਿਚ ਹੈ, ੧੫੭-੮ ਮੀਲ।

**੬ ਸਤੰਬਰ ੧੯੫੨, ਸਨਿੱਚਰਵਾਰ**

ਖਿਆਲ ਸੀ ਕਿ ਇਥੇ ਕੋਈ ਚੰਗਾ ਲੋਹਾਰ ਮਿਲ ਜਾਏਗਾ ਅਤੇ ਦੋ ਢਾਈ ਘੰਟੇ ਵਿਚ ਕਮਾਨੀ ਨੂੰ ਗੰਢ ਲਗ ਜਾਏਗਾ ਅਤੇ ਸ਼ਾਮ ਤਕ ਅਸੀਂ ਕਾਬੁਲ ਪੁਜ ਜਾਵਾਂਗੇ। ਪਰ ਇਥੇ ਕੋਈ ਚੰਗਾ ਕਾਰੀਗਰ ਲੁਹਾਰ ਹੈ ਹੀ ਨਹੀਂ ਸੀ। ਇਕ ਸੀ ਅਨਾੜੀ ਜਿਹਾ, ਜੋ ਮਸਾਂ ਕਹੀਆਂ ਰੰਬੇ ਹੀ ਚੰਡਣ ਜਾਣਦਾ ਸੀ। ਨਾ ਉਸ ਦੀ ਭੱਠੀ ਚੰਗੀ ਸੀ ਨਾ ਫੂਕਣੀ। ਟਕਰਾਂ ਮਾਰਦਿਆਂ ਨੂੰ ਲੌਢਾ ਵੇਲਾ ਹੋ ਗਿਆ ਪਰ ਗਾਂਢਾ ਨਾ ਲੱਗਣ ਵਿਚ ਆਵੇ। ਹੋਰ ਤਾਂ ਕੀ, ਪੱਤੀਆਂ ਵਿਚ ਛੇਕ ਵੀ ਨਾ ਪਵੇ। ਮਸੀਂ ਮਸੀਂ ਤਰਕਾਲਾਂ ਵੇਲੇ ਜਾ ਕੇ ਕੁਝ ਠੱਹੀਆ ਠੱਪਾ ਹੋਇਆ ਤਾਂ ਤੁਰਨ ਜੋਗੇ ਹੋਏ। ਇਥੇ ਸਵੇਰ ਪੁਜਣ ਵੇਲੇ ਜੰਗਲ ਜਾਣ ਲਈ ਭੀ ਕੋਈ ਨਵੇਕਲੀ ਥਾਂ ਨਾਂ ਮਿਲੀ। ਸੜਕ ਦੇ ਚੜ੍ਹਦੇ ਵਲ ਸਰਕਾਰੀ ਮਕਾਨ ਸਨ ਤੇ ਲਹਿੰਦੇ ਵਲ ਆਮ ਆਬਾਦੀ। ਥਾਂ ਥਾਂ ਕੂੜੇ ਤੇ ਗੰਦਗੀ ਦੇ ਢੇਰ ਲਗੇ ਹੋਏ ਸਨ। ਪਾਣੀ ਦੀ ਭੀ ਕਿੱਲਤ ਸੀ। ਜ਼ਮੀਨ ਦੇ ਅੰਦਰ ਇਕ ਗਾਰ ਵਿਚ ਹੇਠਾਂ ਜਾ ਕੇ ਪਾਣੀ ਵਗਦਾ ਸੀ। ਇਥੇ ਇਸ ਕਿਸਮ ਦੇ ਪਾਣੀ ਦੀਆਂ ਕੱਸੀਆਂ ਨੂੰ ਕਾਰੇਜ਼ ਆਖਦੇ ਹਨ। ਇਨ੍ਹਾਂ ਦੇ ਅੰਦਰ ਕਾਫੀ ਦੂਰ ਤਕ ਅਨ੍ਹੇਰ ਘੁੱਪ ਹੁੰਦਾ ਹੈ। ਟੋਹ ਟੋਹ ਕੇ ਲੋਕੀਂ ਅੰਦਰ ਜਾਂਦੇ ਹਨ। ਹਰ ਕੰਮ ਲਈ ਇਥੋਂ ਹੀ ਪਾਣੀ ਲਿਆ ਜਾਂਦਾ ਹੈ। ਮੈਂ ਡਰਦਾ ਡਰਦਾ ਕਾਰੇਜ਼

ਵਿਚ ਗਿਆ ਤੇ ਮੂੰਹ ਹੱਥ ਧੋਤਾ।

ਰੋਟੀ ਦਾ ਕੋਈ ਪਰਬੰਧ ਨਾ ਹੋ ਸਕਿਆ। ਭਾਈ ਭਗਵਾਨ ਸਿੰਘ ਕੰਧਾਰੋਂ ਕੁਝ ਰੋਟੀਆਂ ਨਾਲ ਲਿਆਏ ਸਨ। ਚਾਹ ਦੇ ਘੁੱਟਾਂ ਨਾਲ ਇਹ ਛਕੀਆਂ। ਲੌਢੇ ਕੁ ਵੇਲੇ ਉਨ੍ਹਾਂ ਨੇ ਲੋਹਾਰ ਦੀ ਭਠੀ ਉਤੇ ਕੁਝ ਆਂਡੇ ਬਣਾਏ, ਜੋ ਕਰੜੀ ਕੜ੍ਹੀ ਵਰਗੇ ਹੋ ਗਏ। ਉਸ ਨਾਲ ਵੀ ਕੁਝ ਸੁੱਕੀ ਰੋਟੀ ਹਿੱਸੇ ਆਈ। ਮੈਂ ਚੂੰਕਿ ਈਰਾਕ ਤੇ ਈਰਾਨ ਵਿਚ ਸੁੱਕੀ ਰੋਟੀ ਤੇ ਛੜੀਆਂ ਖਜੂਰਾਂ ਖਾਸ ਹਿਲਿਆ ਹੋਇਆ ਸਾਂ ਅਤੇ ਰੋਟੀ ਨਾਲ ਪਾਣੀ ਪੀਣ ਦੀ ਮੈਂਨੂੰ ਉਂਜ ਭੀ ਆਦਤ ਨਹੀਂ, ਇਸ ਲਈ ਮੈਨੂੰ ਕੋਈ ਤਕਲੀਫ ਮਹਿਸੂਸ ਨਹੀਂ ਹੋਈ।

ਮੁਕਰ ਤੋਂ ਗਜ਼ਨੀ ੬੮ ਮੀਲ ਹੈ। ਸੜਕ ਖਰਾਬ ਹੋਣ ਕਰ ਕੇ ਮੋਟਰ ਆਪਣੀ ਪੂਰੀ ਰਫਤਾਰੇ ਨਹੀਂ ਸੀ ਜਾ ਸਕੀਦ, ਨਾਲ ਰਸਤੇ ਵਿਚ ਕਮਾਨੀ ਫੇਰ ਕੜਕ ਗਈ। ਇਸ ਲਈ ਹੌਲੀ ਹੌਲੀ ਰਾਤ ਦੇ ਸਾਢੇ ਦਸ ਵਜੇ ਉਥੇ ਪੁਜੇ। ਹੋਟਲ ਵਿਚ ਮੁਸਾਫਰਾਂ ਦੀ ਅੱਗੇ ਹੀ ਚੋਖੀ ਭੀੜ ਸੀ, ਇਸ ਲਈ ਉਥੇ ਸਾਨੂੰ ਥਾਂ ਨਾ ਮਿਲੀ। ਪਰ ਲਾਗੇ ਹੀ ਬਾਜ਼ਾਰ ਵਿਚ ਇਕ ਕਾਹਵਾਖਾਨੇ (Cofee house) ਦੇ ਚੁਬਾਰੇ ਵਿਚ ਪਰਬੰਧ ਕਰ ਲਿਆ। ਦੂਸਰੀਆਂ ਸਵਾਰੀਆਂ ਨਾਲ ਚੂੰਕਿ ਜ਼ਨਾਨੀਆਂ ਬਚੇ ਸਨ, ਉਨ੍ਹਾਂ ਨੂੰ ਇਕ ਬੰਦ ਕਮਰਾ ਮਿਲ ਗਿਆ ਅਤੇ ਮੈ ਚੁਬਾਰੇ ਵਿਚ ਜਾ ਸੁਤਾ। ਇਸ ਨੂੰ ਦਰਵਾਜ਼ੇ ਖਿੜਕੀਆਂ ਕੋਈ ਨਹੀਂ ਸਨ ਅਤੇ ਨਾ ਹੀ ਹੇਠ ਕੋਈ ਫਰਸ਼ ਸੀ। ਠੰਡੀ ਹਵਾ ਵੀ ਫਰਨ ਫਰਨ ਆਉਂਦੀ ਸੀ। ਇਥੇ ਹੀ ਹੋਰ ਤਿੰਨ ਚਾਰ ਕਬਾਇਲੀ ਪਠਾਣ ਸੁਤੇ ਪਏ ਸਨ।

**੭ ਸਤੰਬਰ ੧੯੫੨, ਐਤਵਾਰ**

ਸਵੇਰੇ ਹੀ ਉਠ ਕੇ ਬਿਸਤਰਾ ਵਲ੍ਹੇਟ ਕੇ ਮੋਟਰ ਵਿਚ ਰਖ

ਦਿੱਤਾ ਤੇ ਆਪ ਬਾਹਰ ਸ਼ਹਿਰ ਦੇ ਨਾਲ ਹੀ ਬਾਗਾਂ ਵਿਚ ਟੱਟੀ ਗਿਆ, ਤੇ ਉਦੇ ਹੀ ਵਗਦੇ ਪਾਣੀ ਦੀ ਇਕ ਕੱਸੀ ਤੇ ਹੱਥ ਮੂੰਹ ਧੋ ਲਿਆ। ਅਸ਼ਨਾਨ ਦਾ ਪ੍ਰਬੰਧ ਹੋ ਸਕਣਾ ਔਖਾ ਸੀ, ਇਸ ਲਈ ਇਤਨੇ ਤੇ ਹੀ ਸ਼ੁਕਰ ਕੀਤਾ। ਇਧਰੋਂ ਵਿਹਲਾ ਹੋ ਕੇ ਮੈਂ ਭਾਈ ਭਗਵਾਨ ਸਿੰਘ ਦੇ ਨਾਲ ਗੁਰਦੁਆਰਾ ਸਾਹਿਬ ਦੇ ਦਰਸ਼ਨ ਕੀਤੇ। ਇਹ ਗੁਰਦੁਆਰਾ ਕਾਫੀ ਪੁਰਾਣਾ ਹੈ। ਇਥੇ ਸਤ ਲਿਖਤੀ ਬੀੜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਅਤੇ ਇਕ ਦਸਮ ਗ੍ਰੰਥ ਹੈ, ਜਿਨ੍ਹਾਂ ਦਾ ਵੇਰਵਾ ਵੱਖਰਾ ਦਿਤਾ ਗਿਆ ਹੈ।

ਭਾਈ ਤੇਜਾ ਸਿੰਘ ਤਬੀਬ ਨੇ ਬੜੇ ਪਰੇਮ ਨਾਲ ਪਰਸਾਦ ਛਕਾਇਆ। ਇਹ ਇਥੇ ਦੇ ਉਘੇ ਸਿੰਘ ਹਨ ਤੇ ਹਕੀਮੀ ਦਾ ਕੰਮ ਕਰਦੇ ਹਨ। ਇਕ ਹੋਰ ਬਜ਼ੁਰਗ ਸਿੰਘ ਭਾਈ ਦਿਆਲ ਸਿੰਘ ਜੀ ਹਕੀਮ ਹਨ ਜ਼ਿਨ੍ਹਾਂ ਦੀ ਇਥੇ ਬੜੀ ਮਾਨ ਪਰਤਿਸ਼ਠਾ ਹੈ।

ਗਿਆਰਾਂ ਬਜੇ ਗਜ਼ਨੀ ਤੋਂ ਕਾਬੁਲ ਨੂੰ ਚਾਲੇ ਪਾਏ। ੯੦ ਮੀਲ ਦਾ ਪੰਧ ਸੀ ਪਰ ਮੋਟਰ ਦੇ ਹੌਲੀ ਹੌਲੀ ਚਲਨ ਕਰਕੇ ਛੇ ਘੰਟੇ ਰਾਹ ਵਿਚ ਲਗ ਗਏ ਅਤੇ ਅਸੀਂ ਪੰਜ ਬਜੇ ਸ਼ਾਮ ਨੂੰ ਕਾਬੁਲ ਪੁਜੇ। ਕਾਬੁਲ ਦੇ ਦੁਮੰਜ਼ਲੇ ਤਿਮਜ਼ਲੇ ਸੋਹਣੇ ਮਕਾਨ, ਚੌੜੀਆਂ ਨਵੀਆਂ ਸੜਕਾਂ ਤੇ ਭਰਵੀਂ ਆਵਾ-ਜਾਈ ਨੂੰ ਵੇਖ ਕੇ ਮਨ ਬੜਾ ਪਰਸੰਨ ਹੋਇਆ।

ਕਾਬੁਲ ਹੋਟਲ ਦੇ ਸਾਰੇ ਕਮਰੇ ਰੁਕੇ ਹੋਏ ਹੋਣ ਕਰਕੇ ਇਥੇ ਜਗਾ ਨਾ ਮਿਲ ਸਕੀ। ਇਸ ਲਈ ਮੈਨੂੰ ਕਾਬੁਲ ਹੋਟਲ ਦੇ ਮੈਨੇਜਰ ਨੇ ਸਾਹਮਣੇ ਸੜਕ ਦੇ ਦੂਸਰੇ ਪਾਸੇ ਜ਼ਰਾ ਕੁ ਖੱਬੇ ਨੂੰ ਪਾਰਤਮਾਨੀ ਹੋਟਲ ਦੇ ਕਮਰਾ ਨੰ: ੨ ਵਿਚ ਧੁਰ ਤੀਸਰੀ ਮੰਜ਼ਲੇ ਥਾਂ ਦੇ ਦਿਤੀ। ਇਹ ਹੋਟਲ ਭੀ ਕਾਬੁਲ ਹੋਟਲ ਦੇ ਸਰਕਾਰੀ ਪ੍ਰਬੰਧ ਵਿਚ ਹੀ ਹੈ। ਇਥੇ ਕੇਵਲ ਰਿਹਾਇਸ਼ ਦਾ ਹੀ ਪਰਬੰਧ ਹੈ। ਖਾਣ ਪੀਣ ਦਾ ਪਰਬੰਧ ਕਾਬੁਲ ਹੋਟਲ ਵਿਚ ਹੀ ਹੈ।

ਪਹਿਲਾ ਕੰਮ ਜੋ ਹੋਟਲ ਵਿਚ ਪੁਜਦੇ ਸਾਰ ਮੇਰੇ ਕਰਨ ਦਾ

ਸੀ, ਉਹ ਸੀ ਅਸ਼ਨਾਨ। ਅਜ ਤੀਸਰੇ ਦਿਨ ਖੁਲ੍ਹਾ ਪਾਣੀ ਤੇ ਨ੍ਹਾਉਣ ਦਾ ਚੰਗਾ ਪਰਬੰਧ ਨਸੀਬ ਹੋਇਆ ਸੀ।

**੮ ਸਤੰਬਰ ੧੯੫੨, ਸੋਮਵਾਰ**

ਸਵੇਰੇ ਕੁਝ ਖਾ ਪੀ ਕੇ ਮੈਂ ਹਿੰਦੁਸਤਾਨੀ ਸਫਾਰਤ-ਖਾਨੇ ਗਿਆ। ਇਹ ਸ਼ਹਿਰੀ-ਨੌ (ਨਵੇਂ ਸ਼ਹਿਰ) ਵਿਚ ਹੈ। ਸਫਾਰਤ-ਖਾਨੇ ਦੇ ਸੈਕ੍ਰੇਟਰੀ ਸ੍ਰੀ ਭਸੀਨ ਹਿੰਦੁਸਤਾਨ ਗਏ ਹੋਏ ਸਨ। ਮੈਂ ਕਲਚਰਲ ਤੇ ਕਮਰਸ਼ਲ ਸੈਕ੍ਰੇਟਰੀ ਸ੍ਰੀ ਗਿਰਧਾਰੀ ਲਾਲ ਪੁਰੀ ਨੂੰ ਮਿਲਿਆ। ਇਹ ਬੜੇ ਹੀ ਹਮਦਰਦ, ਮਿਲਨਸਾਰ ਤੇ ਮਿੱਠ-ਬੋਲੇ ਸੱਜਣ ਹਨ। ਇਨ੍ਹਾਂ ਨਾਲ ਪਹਿਲੀ ਮੁਲਾਕਾਤ ਨੇ ਹੀ ਮੇਰੇ ਮਨ ਤੇ ਇਤਨਾ ਪਿਆਰ ਭਰਿਆ ਅਸਰ ਕੀਤਾ ਕਿ ਜਿਸ ਨੂੰ ਮੈਂ ਉਮਰ ਭਰ ਨਹੀਂ ਭੁਲ ਸਕਾਂਗਾ। ਆਪ ਦਾ ਖੁਲਕ ਤੇ ਇਖਲਾਕ ਹਿੰਦੁਸਤਾਨੀ ਸਭਿਅਤਾ ਦਾ ਇਕ ਬੜਾ ਸੁੰਦਰ ਨਮੂਨਾ ਹੈ ਜਿਸ ਨਾਲ ਕਿ ਅਫਗਾਨਿਸਤਾਨ ਦੇ ਸਰਕਾਰੀ ਤੇ ਗੈਰ ਸਰਕਾਰੀ ਹਲਕਿਆਂ ਤੇ ਹਿੰਦੁਸਤਾਨੀਆਂ ਲਈ ਇੱਜ਼ਤ ਤੇ ਮਿਤਰਤਾ ਵਧ ਰਹੀ ਹੈ।

ਇਸੇ ਤਰਾਂ ਹੀ ਹਿੰਦੁਸਤਾਨ ਦੇ ਸਫ਼ੀਰ ਸ੍ਰੀ ਰੂਪ ਚੰਦ ਜੀ ਹਨ, ਜੋ ਉਤਨੇ ਹੀ ਜ਼ਿਆਦਾ ਕਾਮਯਾਬ ਹਨ ਜਿਤਨਾ ਕਿ ਦੁਨੀਆਂ ਦੀ ਅਜ ਕਲ ਬਿਖੜੀ ਰਾਜਸੀ ਦਸ਼ਾ ਵਿਚ ਉਨ੍ਹਾਂ ਦਾ ਕੰਮ ਮੁਸ਼ਕਲ ਹੈ। ਇਹ ਉਨ੍ਹਾਂ ਦੇ ਹੀ ਉਚੇ ਆਚਰਨ ਦਾ ਸਿੱਟਾ ਹੈ ਕਿ ਪਾਕਿਸਤਾਨ ਵਲੋਂ ਹਿੰਦੁਸਤਾਨ ਦੇ ਵਿਰੁਧ ਲਗਾਤਾਰ ਨਿਰਮੂਲ ਤੇ ਝੂਠੇ ਪ੍ਰਾਪੇਗੰਡੇ ਦੇ ਹੁੰਦੇ ਹੋਏ ਵੀ ਹਿੰਦੁਸਤਾਨ ਅਤੇ ਅਫਗਾਨਿਸਤਾਨ ਦੇ ਰਾਜਸੀ ਸੰਬੰਧਾਂ ਨੂੰ ਦੋਸਤਾਨਾ ਬਣਾਈ ਰਖਿਆ ਹੈ, ਬਲਕਿ ਇਸ ਦੋਸਤੀ ਨੂੰ ਹੋਰ ਪੱਕਾ ਤੇ ਮਿੱਠਾ ਕੀਤਾ ਹੈ। ਆਪ ਨੇ ਜੋ ਪਿਆਰ ਭਰਿਆ ਵਰਤਾਉ ਮੇਰੇ ਨਾਲ ਕੀਤਾ ਮੈਂ ਉਸ ਲਈ ਸਦਾ ਉਨ੍ਹਾਂ ਦਾ ਧੰਨਵਾਦੀ ਰਹਾਂਗਾ।

ਮਿਸਟਰ ਪੁਰੀ ਨੇ ਸਫੀਰ ਸਾਹਿਬ ਨੂੰ ਦਸਿਆ ਕਿ ਪਹਿਲਾਂ ਉਹ

ਵਜ਼ੀਰ ਤਾਮਲੀ, ਕਾਬੁਲ ਯੂਨੀਵਰਸਟੀ ਦੇ ਵਾਈਸ ਚਾਂਸਲਰ ਡਾਕਟਰ ਐਨਸ (ਜੋ ਹਿੰਦੁਸਤਾਨ ਵਿਚ ਅਫਗਾਨਿਸਤਾਨ ਦੇ ਸਫੀਰ ਡਾਕਟਰ ਨਜੀਬੁੱਲਾ ਖਾਨ ਦੇ ਭਾਈ ਹਨ) ਅਤੇ ਪਰਸਿਧ ਇਤਿਹਾਸਕਾਰ ਆਕਾ ਅਹਿਮਦ ਅਲੀ ਕੋਹਜ਼ਾਦ ਨਾਲ ਮੇਰੀ ਮੁਲਾਕਾਤ ਦਾ ਪ੍ਰਬੰਧ ਕਰਨਗੇ ਤੇ ਫੇਰ ਉਨ੍ਹਾਂ ਦੀ ਆਗਿਆ ਨਾਲ ਲਾਇਬ੍ਰੇਰੀਆਂ ਤੇ ਮਿਊਜ਼ੀਅਮ(ਅਜਾਇਬ ਘਰ)ਆਦਿ ਵੇਖਣ ਦਾ ਉਪ੍ਰਾਲਾ ਕਰਨਗੇ।

ਸਫਾਰਤ-ਖਾਨੇ ਤੋਂ ਮੁੜਦਾ ਹੋਇਆ ਮੈਂ ਹੋਟਲ ਦੇ ਲਾਗੇ ਹੀ ਰਿਆਸਤਿ ਮਤਬੂਆਤ ਵਿਚ ਆਕਾ ਅਹਿਮਦ ਅਲੀ ਕੋਹਜ਼ਾਦ ਨੂੰ ਮਿਲਿਆ। ਆਪ ਅਫ਼ਗਾਨਿਸਤਾਨ ਦੇ ਇਕ ਮੰਨੇ ਪ੍ਰਮੰਨੇ ਵਿਦਵਾਨ ਤੇ ਇਤਹਾਸਕਾਰ ਹਨ। ਇਨ੍ਹਾਂ ਦਾ ਖਾਸ ਮਜ਼ਮੂਨ ਪਰਾਚੀਨ ਅਫਗਾਨਿਸਤਾਨ ਹੈ। ਆਪ ਅੰਜੁਮਨਿ-ਤਰੀਖ ਦੇ ਸੈਕਰਿਟਰੀ ਤੇ ਕਾਬੁਲ ਮਿਊਜ਼ੀਅਮ ਦੇ ਵਡੇ ਪਰਬੰਧਕ ਹਨ।

ਮੈਂ ਸਵੇਰੇ ਇਕ ਸਿੰਘ ਨੂੰ ਕਿਹਾ ਸੀ ਕਿ ਜੇ ਬਾਬਾ ਸਰਨ ਸਿੰਘ ਜੀ ਬੇਦੀ ਕਿਤੇ ਮਿਲ ਜਾਣ ਤਾਂ ਉਨ੍ਹਾਂ ਨੂੰ ਮੇਰਾ ਸੁਨੇਹਾ ਦੇ ਦੇਣ। ਬਾਬਾ ਸਰਨ ਸਿੰਘ ਜੀ ਸਾਢੇ ਕੁ ਤਿੰਨ ਬਜੇ ਲੌਢੇ ਵੇਲੇ ਹੋਟਲ ਆ ਗਏ। ਇਨ੍ਹਾਂ ਦੇ ਦਰਸ਼ਨ ਕਰਕੇ ਬੜੀ ਪਰਸੰਨਤਾ ਹੋਈ। ਆਪ ਦੇ ਦਿਲ ਵਿਚ ਦੇਸ ਲਈ ਬੜਾ ਦਰਦ ਹੈ ਅਤੇ ਕਾਬੁਲ ਦੇ ਸਿਖਾਂ ਵਿਚ ਗੁਰਸਿਖੀ, ਗੁਰਬਾਣੀ ਤੇ ਵਿਦਿਆ ਪਰਚਾਰ ਲਈ ਜੋ ਪਰੇਮ ਹੈ ਉਹ ਆਪ ਦੀ ਲਗਨ, ਪਰੇਮ ਤੇ ਹਿੰਮਤ ਦਾ ਸਿੱਟਾ ਹੈ। ਸਿੰਘਾਂ, ਗੁਰਦੁਆਰਿਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕਾਬੁਲ ਵਿਚ ਲਿਖਤੀ ਬੀੜਾਂ ਦੇ ਦਰਸ਼ਨ ਕਰਨ ਵਿਚ ਆਪ ਨੇ ਮੇਰੀ ਤਨੋ ਮਨੋ ਸਹਾਇਤਾ ਕੀਤੀ, ਜਿਸ ਲਈ ਮੈਂ ਆਪ ਦਾ ਧੰਨਵਾਦੀ ਹਾਂ।

**੯ ਸਤੰਬਰ ੧੯੫੨, ਮੰਗਲਵਾਰ**

ਸਵੇਰੇ ਗਿਆਰਾਂ ਕੁ ਵਜੇ ਮੈਂ ਹਿੰਦੁਸਤਾਨੀ ਸਫਾਰਤ-ਖਾਨੇ ਗਿਆ ਤੇ ਪੂਰੀ ਸਾਹਿਬ ਤੋਂ ਪਤਾ ਲਗਾ ਕਿ ਹਾਲੇ ਤਕ

ਮੁਲਾਕਾਤ ਦਾ ਕੋਈ ਪਤਾ ਨਹੀਂ ਆਇਆ। ਹੋਟਲ ਵਾਪਸ ਮੁੜਨ ਤੇ ਕਾਬੁਲ ਵਿਚ ਪ੍ਰੈਸ ਟ੍ਰਸਟ ਔਫ ਇੰਡੀਆ (P. T. I.) ਦੇ ਨੁਮਾਇੰਦੇ ਮਿਸਟਰ ਅਮਰ ਨਾਥ ਜੀ ਨਾਲ ਮੁਲਾਕਾਤ ਹੋਈ। ਆਪ ਆਪਣੇ ਕੰਮ ਵਿਚ ਬੜੇ ਹੁਸ਼ਿਆਰ ਤੇ ਮਿਲਨਸਾਰ ਸੱਜਣ ਹਨ। ਪਹਿਲਾਂ ਲਾਹੌਰ ਹੁੰਦੇ ਸੀ। ਦੇਸ਼ ਦੀ ਵੰਡ ਤੋਂ ਬਾਦ ਆਪ ਜਾਲੰਧਰ ਆ ਬਹੇ, ਜਿਥੇ ਅਜ ਕਲ ਆਪ ਦਾ ਟੱਬਰ ਰਹਿੰਦਾ ਹੈ।

ਸ਼ਾਮ ਨੂੰ ਮੈਂ ਪੁਰੀ ਸਾਹਿਬ ਦੇ ਸਦੇ ਤੇ ਉਨ੍ਹਾਂ ਦੇ ਘਰ ਚਾਹ ਤੇ ਗਿਆ। ਪੁਰੀ ਸਾਹਿਬ ਦੀ ਤਰ੍ਹਾਂ ਹੀ ਆਪ ਦੇ ਘਰੋਂ ਬੀਬੀ ਰਾਜ ਕੌਰ ਜੀ ਬੜੇ ਨੇਕ, ਹਸਮੁਖ-ਮਿਲਨਸਾਰ ਤੇ ਪਰਾਹੁਣ-ਚਾਰੀ ਵਿਚ ਬੜੇ ਖੁਲ੍ਹ-ਦਿਲੇ ਹਨ। ਆਪ ਸਿਖ-ਕੰਨਿਆਂ ਮਹਾ-ਵਿਦਿਆਲਾ ਫੀਰੋਜ਼ਪੁਰ ਵਿਚ ਪੜ੍ਹਦੇ ਰਹੇ ਹਨ ਅਤੇ ਸੁਰਗਵਾਸੀ ਭਾਈ ਤਖਤ ਸਿੰਘ ਤੇ ਉਨ੍ਹਾਂ ਦੀਆਂ ਸਪੁਤਰੀਆਂ ਬੀਬੀ ਪ੍ਰੀਤਮ ਕੌਰ ਤੇ ਬੀਬੀ ਗੁਰਬਖਸ਼ ਕੌਰ ਨੂੰ ਬੜਾ ਯਾਦ ਕਰਦੇ ਸਨ।

ਪੁਰੀ ਸਾਹਿਬ ਟਰਿਨਿਟੀ ਕਾਲਜ ਔਕਸਫੋਰਡ ਦੇ ਗਰੈਜੂਏਟ ਹਨ। ਆਪ ੧੯੨੯ ਤੋਂ ੧੯੩੪ ਤਕ ਇੰਗਲੈਂਦ ਸਨ। ਉਥੇ ਸਰਦਾਰ ਕਪੂਰ ਸਿੰਘ ਆਈ. ਸੀ. ਐਸ., ਆਪ ਦੇ ਸਾਥੀ ਸਨ। ਪੁਰੀ ਸਾਹਿਬ ਨੇ ਇੰਗਲੈਂਡ ਵਿਚ 'ਗਾਂਧੀ ਸੁਸਾਇਟੀ' ਦੀ ਬੁਨਿਆਦ ਰਖਣ ਤੇ ਉਸ ਨੂੰ ਚਲਾਉਣ ਵਿਚ ਬੜਾ ਸ਼ਲਾਘਾ ਯੋਗ ਕੰਮ ਕੀਤਾ ਸੀ। ਸ: ਗੁਰਦਿਤ ਸਿੰਘ ਦਾਰਾ ਦੇ ਰਿਸਾਲਾ 'ਯੂਨਾਈਟਿਡ ਇੰਡੀਆ' ਨਾਲ ਆਪ ਦਾ ਬੜਾ ਗੂੜ੍ਹਾ ਸੰਬੰਧ ਸੀ, ਜਿਸ ਵਿਚ ਕਿ ਹਿੰਦੁਸਤਾਨ ਸੰਬੰਧੀ ਬੜੇ ਉਚੇ ਦਰਜੇ ਦੇ ਮਜ਼ਮੂਨ ਛਪਿਆ ਕਰਦੇ ਸਨ। ਆਪ ਦੇ ਕਹਿਣ ਤੇ ਹੀ ਸਰਦਾਰ ਕਪੂਰ ਸਿੰਘ ਨੇ ਇਸ ਰਸਾਲੇ ਵਿਚ ਇਕ ਮਜ਼ਮੂਨ ਲਿਖਿਆ ਸੀ ਜੋ ਇੰਡੀਆ ਆਫਿਸ ਨੂੰ ਬਹੁਤ ਚੁਭਿਆ। ਇੰਗਲੈਂਡ ਤੋਂ ਵਾਪਸ ਮੁੜਨ ਪਰ ਆਪ ਮਹਾਤਮਾ ਗਾਂਧੀ ਦੀ ਸੇਵਾ ਵਿਚ ਵਾਰਧਾ ਗਏ। ਇਥੇ ਹੀ ਆਪ ਦੀ ਮੁਲਾਕਾਤ ਡਾਕਟਰ ਖਾਨ ਸਾਹਿਬ ਤੇ ਉਨ੍ਹਾਂ ਦੇ

ਭਾਈ ਖਾਨ ਅਬਦੁਲ ਗੱਫਾਰ ਖਾਨ ਨਾਲ ਹੋ ਗਈ। ਵਾਰਧਾ ਵਿਚ ਕੁਝ ਚਿਰ ਟਿਕਣ ਪਿਛੋਂ ਮਹਾਤਮਾ ਜੀ ਦੇ ਪਰੋਗਰਾਮ ਅਨੁਸਾਰ ਆਪ ਨੇ ਕਾਂਗਰਸ ਵਿਚ ਕੰਮ ਕਰਨਾ ਸ਼ੁਰੂ ਕਰ ਦਿਤਾ। ਆਪ ਦੇ ਕੰਮ ਦਾ ਘੇਰਾ ਸੂਬਾ ਸਰਹੱਦ ਅਤੇ ਪੰਜਾਬ ਦਾ ਜ਼ਿਲਾ ਕੈਮਲਪੁਰ (ਅਟਕ) ਸੀ। ਸਰਹੱਦ ਵਿਚ ਡਾਕਟਰ ਖਾਨ ਸਾਹਿਬ ਦੀ ਵਜ਼ਾਰਤ ਵੇਲੇ ਪੁਰੀ ਸਾਹਿਬ ਪਿਸ਼ਾਵਰ ਦੀ ਅਸੈਂਬਲੀ ਵਿਚ ਡਿਪਟੀ ਸਪੀਕਰ ਸਨ। ਜਦ ਅਫਗਾਨਿਸਤਾਨ ਵਿਚ ਹਿੰਦੁਸਤਾਨੀ ਸਫਾਰਤ-ਖਾਨਾ ਖੋਲ੍ਹਣ ਦਾ ਵਿਚਾਰ ਹੋਇਆ ਤਾਂ ਪੰਡਿਤ ਜਵਾਹਰ ਲਾਲ ਨਹਿਰੂ ਨੇ ਪੂਰੀ ਸਾਹਿਬ ਨੂੰ ਬੁਲਾ ਕੇ ਇਥੋਂ ਲਈ ਨਿਯਤ ਕੀਤਾ ਸੀ ਤੇ ਉਦੋਂ ਇਹ ਦੇ ਇਥੇ ਹੀ ਹਨ।

ਬੀਬੀ ਰਾਜ ਕੌਰ ਜੀ ਨੇ ਚਾਹ ਦੇ ਨਾਲ ਪੰਜਾਬੀ ਢੰਗ ਦੇ ਪਕੌੜੇ, ਛੋਲੇ ਤੇ ਹੋਰ ਚੀਜ਼ਾਂ ਬਣਾਈਆਂ ਹੋਈਆਂ ਸਨ ਜਿਨ੍ਹਾਂ ਨੇ ਮੁੜ ਵਤਨ ਦੀ ਯਾਦ ਤਾਜ਼ਾ ਕਰ ਦਿਤੀ।

ਦੋਹਾਂ ਜੀਆਂ ਦੇ ਪ੍ਰੇਮ ਭਰੇ ਵਰਤਾਉ ਨੇ ਮੈਨੂੰ ਗੈਰ ਮੁਲਕ ਵਿਚ ਪਰਦੇਸੀ ਮੁਸਾਫਰ ਹੋਣ ਦੀ ਗੱਲ ਹੀ ਭੁਲਾ ਦਿਤੀ।

**੧੦ ਸੰਤਬਰ ੧੯੫੨, ਬੁਧਵਾਰ**

ਸਵੇਰੇ ਹੀ ਬੇਦੀ ਸਰਨ ਸਿੰਘ ਜੀ ਆ ਗਏ ਤੇ ਮੈਂ ਉਨ੍ਹਾਂ ਦੇ ਨਾਲ ਹੀ ਗੁਰਦੁਆਰਾ ਖਾਲਸਾ(ਡੇਰਾ ਭਾਈ ਗੁਰਦਾਸ) ਗਿਆ। ਇਸ ਵੇਲੇ ਇਥੇ ਕੀਰਤਨ ਹੋ ਰਿਹਾ ਸੀ ਤੇ ਸੰਗਤਾਂ ਦਾ ਇਕੱਠ ਬੜਾ ਉਤਸ਼ਾਹ-ਜਨਕ ਸੀ। ਕੀਰਤਨ ਤੋਂ ਬਾਦ ਸੰਗਤਾਂ ਦੇ ਹੁਕਮ ਨੂੰ ਪਰਵਾਨ ਕਰ ਕੇ ਨੌ ਵਜੇ ਤੋਂ ਪੌਣੇ ਦਸ ਤਕ ਵਿਆਖਿਆਨ ਦਿਤਾ। ਦੀਵਾਨ ਸਮਾਪਤ ਹੋ ਜਾਣ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਲਿਖਤੀ ਬੀੜ ਦੇ ਦਰਸ਼ਨ ਕੀਤੇ। ਇਹ ਗੁਰਦੁਆਰਾ ਪੁਰਾਣੇ ਸ਼ਹਿਰ ਕਾਬੁਲ ਦੇ ਹਿੰਦੂ ਗੁਜ਼ਰ ਮੁਹੱਲੇ ਵਿਚ ਹੈ।

ਇਥੋਂ ਮੈਂ ਬਾਬਾ ਸਰਨ ਸਿੰਨ ਤੇ ਭਾਈ ਅਮਰ ਸਿੰਘ ਦੇ ਨਾਲ

ਭਾਈ ਕਰਤਾਰ ਸਿੰਘ ਸਪੁਤਰ ਭਾਈ ਰਾਮ ਸਿੰਘ ਪੋਤਰਾ ਭਾਈ ਬਸੰਤ ਸਿੰਘ ਦੇ ਘਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਦਰਸ਼ਨ ਕੀਤੇ। ਇਸ ਲਿਖਤੀ ਬੀੜ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿਤਰ ਹਥਾਂ ਨਾਲ ਇਕ ਪਤਰੇ ਤੇ "੧ਓ ਸਾਤਿਗੁਰੂ ਸਤਿਨਾਮ ਕਰਤਾ ਪੁਰਖ" ਲਿਖਿਆ ਹੋਇਆ ਹੈ। ਇਥੇ ਇਕ ਅੰਗਰੱਖਾ ਹੈ ਜੋ ਗੁਰੂ ਹਰ ਗੋਬਿੰਦ ਸਾਹਿਬ ਦਾ ਦਸਿਆ ਜਾਂਦਾ ਹੈ।

ਇਸ ਤੋਂ ਬਾਦ ਡੇਰਾ ਬਾਬਾ ਗੰਜ ਬਖਸ਼ ਵਿਚ ਲਿਖਤੀ ਗੁਰੂ ਗ੍ਰੰਥ ਸਾਹਿਬ ਤੇ ਕੁਝ ਤਸਵੀਰਾਂ ਦੇ ਦਰਸ਼ਨ ਕੀਤੇ ਇਸ ਗੁਰਦੁਆਰੇ ਦਾ ਸੰਬੰਧ ਡੇਰਾ ਬਾਬਾ ਗ਼ੰਜ ਬਖਸ਼ ਬਟਾਲਾ (ਜ਼ਿਲਾ ਗੁਰਦਾਸਪੁਰ, ਪੰਜਾਬ) ਨਾਲ ਹੈ। ਇਸੇ ਧਰਮ ਸਾਲਾ ਵਿਚ ਬਾਬਾ ਸਰਨ ਸਿੰਘ ਬੇਦੀ ਦਾ ਚਲਾਇਆ ਹੋਇਆ ਸਕੂਲ ਹੈ ਜਿਥੇ ਲਗ ਭਗ ੬੦ ਲੜਕੀਆਂ ਤੇ ਡੇਢ ਕੁ ਸੌ ਲੜਕੇ ਪੜ੍ਹਦੇ ਹਨ। ਪੰਜਾਬੀ ਨਾਲੋ ਨਾਲ ਹਿੰਦੀ, ਫਾਰਸੀ ਤੇ ਅੰਗਰੇਜ਼ੀ ਪੜ੍ਹਾਉਣ ਦਾ ਭੀ ਪ੍ਰਬੰਧ ਹੈ। ਸਕੂਲ ਦੀ ਮਾਲੀ ਹਾਲਤ ਕੁਝ ਚੰਗੀ ਨਹੀਂ। ਆਪਸ ਦੀ ਖੁੜਭਾ ਖੁੜਭੀ ਕਰਕੇ ਸਕੂਲ ਦੀ ਮੈਨੇਜਿੰਗ ਕਮੇਟੀ ਦੇ ਦੋ ਮੈਂਬਰਾਂ ਨੇ ਅਸਤੀਫੇ ਦੇ ਦਿਤੇ ਹੋਏ ਹਨ।

ਦੁਪਹਿਰ ਦਾ ਪਰਸਾਦ ਭਾਈ ਅਮਰ ਸਿੰਘ ਜੀ ਦੇ ਘਰ ਛਕਿਆ। ਇਥੇ ਕੁਝ ਹੋਰ ਸਜਣ ਭੀ ਆਏ ਹੋਏ ਸਨ। ਗਲ-ਬਾਤ ਕਰਦੇ ਹੋਏ ਗ਼ੁਰਦਵਾਰਾ ਗੁਰੂ ਨਾਨਕ ਦਾ ਜ਼ਿਕਰ ਆ ਗਿਆ ਜੋ ਨਵੇਂ ਕਾਬਲ ਸ਼ਹਿਰ ਦੇ ਨਕਸ਼ੇ ਵਿਚ ਆ ਜਾਣ ਕਰਕੇ ਢਹਿ ਚੁਕਾ ਹੋਇਆ ਹੈ। ਪਤਾ ਲਗਾ ਹੈ ਕਿ ਜਦ ਗੁਰਦੁਆਰੇ ਦੇ ਢਾਹੇ ਜਾਣ ਦੀ ਗਲ ਛਿੜੀ ਤਾਂ ਇਕ ਦੀਵਾਨ ਵਿਚ ਬਾਬਾ ਸਰਨ ਸਿੰਘ ਬੇਦੀ ਨੇ ਕਿਹਾ ਕਿ ਗੁਰਦੁਆਰੇ ਸੰਬੰਧੀ ਜ਼ਰੂਰੀ ਕਾਰਵਾਈ ਕਰਨ ਲਈ ਇਕ ਕਮੇਟੀ ਬਣਾ ਦਿਤੀ ਜਾਵੇ, ਜੇ ਕਾਬੁਲੀ ਸਿਖ ਕੁਝ ਨਾ ਕਰ ਸਕਦੇ ਹੋਣ ਤਾਂ ਜਲਾਲਾਬਾਦੀ ਸਿਖ ਇਸ ਗੱਲ ਨੂੰ ਆਪਣੇ ਹਥ ਲੈਣ ਨੂੰ ਤਿਆਰ ਹਨ। ਇਸ ਵੇਲੇ ਭਾਈ ਗੁਰਮੁਖ ਸਿੰਘ ਨੇ ਕਿਹਾ ਕਿ ਨਾ ਤਾਂ

ਕਿਸੇ ਕਮੇਟੀ ਦੀ ਲੋੜ ਹੈ ਅਤੇ ਨਾ ਹੀ ਬਾਹਰਲੀ ਕੋਈ ਸਹਾਇਤਾ ਚਾਹੀਦੀ ਹੈ। ਅਸੀਂ ਆਪ ਸਭ ਕੁਝ ਕਰਾਂਗੇ, ਪਰ ਹੁਣ ਤਕ ਉਨ੍ਹਾਂ ਨੇ ਕੀਤਾ ਕੁਝ ਨਹੀਂ। ਹੁਣ ਇਥੇ ਇਮ ਰਤ ਬਣ ਚੁਕੀ ਹੈ ਪਰ ਉਸ ਦਾ ਮਾਲਕ ਪਠਾਣ ਹੁਣ ਭੀ ਦੇ ਦੇਣ ਨੂੰ ਤਿਆਰ ਹੈ। ਹੁਣ ਹੀ ਕੁਝ ਯਤਨ ਕਰ ਲੈਣਾ ਚਾਹੀਦਾ ਹੈ। ਚਾਰ ਲੱਖ ਅਫ਼ਗਾਨੀ ਰੁਪਏ ਦਾ ਅੰਦਾਜ਼ਾ ਹੈ। ਇਉਂ ਮਲੂਮ ਹੁੰਦਾ ਸੀ ਕਿ ਰੁਪਏ ਦਾ ਘਾਟਾ ਨਹੀਂ। ਘਾਟਾ ਹਿੰਮਤ ਦਾ ਹੈ। ਲੋਕਾਂ ਦੀਆਂ ਗਲਾਂ ਤੋਂ ਡਰਦਾ ਕੋਈ ਅੱਗੇ ਨਹੀਂ ਹੁੰਦਾ। ਮੈਂ ਸਾਰਿਆ ਅਗੇ ਹਥ ਜੋੜ ਕੇ ਅਧੀਨ ਕੀਤੀ ਕਿ ਗੁਰ-ਦੁਆਰੇ ਲਈ ਸਾਰੇ ਰਲ ਕੇ ਉਦਮ ਕਰੋ।

**੧੧ ਸਤੰਬਰ ੧੯੫੨, ਵੀਰਵਾਰ**

ਸਵੇਰੇ ਮੈਂ ਸਫਾਰਤ-ਖਾਨੇ ਗਿਆ ਪਰ ਹਾਲ ਤਕ ਮੁਲਾਕਾਤਾਂ ਦਾ ਕੋਈ ਪਤਾ ਨਹੀਂ ਸੀ ਅਇਆ। ਸਫ਼ੀਰ ਸਾਹਿਬ ਵਿੰਗ ਕਮਾਂਡਰ ਸ੍ਰੀ ਰੂਪ ਚੰਦ ਨਾਲ ਮੁਲਾਕਾਤ ਹੋਈ। ਆਪ ਨੇ ਮੇਰੀ ਕਿਤਾਬ ਅਹਿਮਦ ਸ਼ਾਹ ਦੁਰਾਨੀ ਦੀ ਭੂਮਿਕਾ ਦੇ ਕੁਝ ਪੰਨੇ ਪੜ੍ਹੇ ਤੇ ਬਹੁਤ ਖੁਸ਼ ਹੋਏ। ਗੱਲ-ਬਾਤ ਵਿਚ ਸਰ ਸਰਦਾਰ ਸੁੰਦਰ ਸਿੰਘ ਮਜੀਠੀਏ ਦਾ ਜ਼ਿਕਰ ਆ ਗਿਆ ਤਾਂ ਆਪ ਨੇ ਕਿਹਾ ਕਿ ਉਹ ਤਾਂ ਇਕ ਫਰਿਸ਼ਤੇ ਸਨ, ਉਨ੍ਹਾਂ ਵਰਗਾ ਲਾਲ ਕੋਈ ਹੀ ਮਾਂ ਜਣਦੀ ਹੈ। ਜੇ ਕਿਧਰੇ ਮੁਲਕ ਦੀ ਵੰਡ ਵੇਲੇ ਉਹ ਜੀਉਂਦੇ ਹੁੰਦੇ ਤਾਂ ਦੇਸ਼ ਵਿਚ ਇਤਨਾ ਖ਼ੂਨ ਖਰਾਬਾ ਕਦੀ ਨਾ ਹੁੰਦਾ ਅਤੇ ਜੇ ਮਹਾਰਾਜਾ ਭੂਪਿੰਦਰ ਸਿੰਘ ਹੁੰਦੇ ਤਾਂ ਹਿੰਦੁਸਤਾਨ ਦੀ ਰਾਜਸੀ ਹਾਲਤ ਹੋਰ ਹੀ ਹੁੰਦੀ ਤੇ ਹੁਣ ਵਰਗੀ ਖੁਆਰੀ ਨਾ ਹੁੰਦੀ। ਆਪ ਨੇ ਦਸਿਆ ਕਿ ਸਰ ਸਰਦਾਰ ਸੁੰਦਰ ਸਿੰਘ ਦੇ ਸਹਿਬਜ਼ਾਦੇ ਸਰਦਾਰ ਸੁਰਜੀਤ ਸਿੰਘ ਨੇ ਆਪ ਦੀ ਉਸ ਵੇਲੇ ਹਰ ਪਰਕਾਰ ਸਹਾਇਤਾ ਕੀਤੀ ਸੀ ਜਦ ਕਿ ਆਪ ਕੌਂਸਲ ਆਫ ਸਟੇਟ ਦੇ ਮੈਂਬਰ ਖੜੇ ਹੋਏ ਸਨ ਤੇ ਬੜੇ ੨ ਕਾਂਗਰਸੀ ਆਪ ਦਾ ਸਾਥ ਛਡ ਗਏ ਸਨ ਤੇ ਹਿੰਦੂ

ਮਹਾਂ-ਸਭਾ ਦੇ ਫਿਰਕਾ ਪਰਸਤ ਉਮੀਦਵਾਰ ਨੂੰ ਵੋਟ ਪਾਉਣ ਲਈ ਦੌੜ ਰਹੇ ਸਨ। ਜਿਹੋ ਜਿਹੀ ਬੇ-ਅਸੂਲੀ ਸਾਡੇ ਵੱਡੇ ਵੱਢੇ ਲੀਡਰਾਂ ਵਿਚ ਹੁਣ ਤਕ ਮੌਜੂਦ ਹੈ, ਇਸ ਦਾ ਜ਼ਿਕਰ ਨਾ ਕਰਨਾ ਹੀ ਚੰਗਾ ਹੈ।

**੧੨ ਸਤੰਬਰ ੧੯੫੨, ਸ਼ੁਕਰਵਾਰ**

ਅਜ ਸਵੇਰੇ ਮੈਂ ਮੁਹੰਮਦ ਅਬਦੁਲ ਸ਼ਕੂਰ ਕਿਉਰੇਟਰ ਪਿਸ਼ਾਵਰ ਮਿਊਜ਼ੀਅਮ ਦੀ ਕਿਤਾਬ A Dash Through the Heart of Afghanistan (Peshawar, 1947) ਮੁਕਾਈ। ਇਹ ਤੇ ਕੁਝ ਹੋਰ ਕਿਤਾਬਾਂ ਮੈਨੂੰ ਪੁਰੀ ਸਾਹਿਬ ਨੇ ਪੜ੍ਹਨ ਲਈ ਦਿੱਤੀਆਂ ਸਨ। ਇਸ ਵਿਚ ਸ਼ਕੂਰ ਸਾਹਿਬ ਨੇ ਹਿੰਦੁਸਤਾਨ ਦੇ ਡਾਇਰੈਕਟਰ ਜਨਰਲ ਔਫ ਆਰਕਿਔਲੋਜੀ ਜਨਰਲ ਵ੍ਹੀਲਰ ਨਾਲ ਅਫਗਾਨਿਸਤਾਨ ਦੇ ਇਕ ਆਪਣੇ ਸਫਰ ਦਾ ਬਿਆਨ ਕੀਤਾ ਹੈ ਜੋ ਆਰਕਿਔਲੋਜੀਕਲ ਨਜ਼ਰ ਤੋਂ ਸੀ। ਇਸ ਵਿਚ ਉਨ੍ਹਾਂ ਅਫ਼ਗਾਨਿਸਤਾਨ ਵਿਚ ਕੰਮ ਕਰ ਰਹੇ ਫਰੈਂਚ ਆਰਕਿਔਲੋਜੀਕਲ ਮਿਸ਼ਨ ਨੂੰ ਚੋਖਾ ਭੰਡਿਆ ਹੈ। ਇਹ ਚੰਗਾ ਨਹੀਂ ਲਗਦਾ। ਕਿਤਾਬ ਵਿਚ ਦਿਤੀ ਹੋਰ ਵਾਕਫੀ ਕਾਫੀ ਚੰਗੀ ਹੈ।

ਨੌ ਕੁ ਬਜੇ ਸਵੇਰੇ ਸਰਦਾਰ ਅਮਰ ਸਿੰਘ ਤੇ ਬਾਬੂ ਸਰਨ ਸਿੰਘ ਜਲਾਲਾਬਾਦੀ ਆਏ ਤੇ ਮੈਂ ਉਨ੍ਹਾਂ ਦੇ ਨਾਲ ਭਾਈ ਜੋਤ ਸਿੰਘ ਮੋਤੀ ਸਿੰਘ ਦੇ ਘਰ ਗੁਰੂ ਗ੍ਰੰਥ ਸਾਹਿਬ ਦੀ ਲਿਖਤੀ ਬੀੜ ਦੇ ਦਰਸ਼ਨ ਕਰਨ ਗਿਆ। ਇਥੇ ਦੋ ਬੀੜਾਂ ਹਨ, ਇਕ ਉਨ੍ਹਾਂ ਦੀ ਆਪਣੀ ਅਤੇ ਇਕ ਬਾਈ ਗੁਰਮੁਖ ਸਿੰਘ ਸਪੁੱਤਰ ਭਾਈ ਸਾਵਨ ਸਿੰਘ ਦੀ। ਇਥੇ ਹੀ ਸ੍ਰੀ ਬਸੰਤ ਸਿੰਘ ਜੀ ਦੇ ਦਰਸ਼ਨ ਹੋ ਗਏ ਜੋ ਭਾਈ ਮੋਤੀ ਸਿੰਘ ਦੇ ਬੜੇ ਭਾਈ ਹਨ। ਆਪ ਜਵਾਨ ਉਮਰੇ ਸਰਕਾਰ ਵਲੋਂ ਪੜ੍ਹਾਈ ਲਈ ਜਰਮਨੀ ਗਏ ਸਨ। ਉਦੋਂ ਹੀ ਆਪ ਨੇ ਕੇਸ ਕਤਲ ਕਰਵਾ ਦਿੱਤੇ ਸਨ। ਉਂਜ ਹੋਰ ਹਰ ਤਰ੍ਹਾਂ ਆਪ ਸਿੱਖੀ ਖਿਆਲ ਵਾਲੇ ਹਨ। ਆਪ

ਨੇ ਦਸਿਆ ਕਿ ਜਦ ਕਾਬੁਲ ਦੇ ਹਿੰਦੂਆਂ ਸਿੱਖਾਂ ਵਿਚ ਪਾਕਿਸਤਾਨ ਬਣਨ ਵੇਲੇ ਇਹ ਹਵਾ ਉੜ ਗਈ ਕਿ ਇਥੋਂ ਹਿੰਦੂਆਂ ਤੇ ਸਿੱਖਾਂ ਨੂੰ ਕੱਢ ਦਿਤਾ ਜਾਇਗਾ ਤਾਂ ਕਿਵੇਂ ਆਪ ਦੀ ਦਲੇਰੀ ਤੇ ਹਿੰਮਤ ਨਾਲ ਵੇਲਾ ਸੰਭਾਲ ਲਿਆ ਗਿਆ ਤੇ ਵਜ਼ਾਰਤ ਨੇ ਹਿੰਦੂ ਸਿੱਖ ਸੁਫੈਦ-ਰੀਸ਼ਾਂ ਅਤੇ ਵਕੀਲ ਭਗਵਾਨ ਸਿੰਘ ਨੂੰ ਣੁਲਾ ਕੇ ਸਾਹਮਣੇ ਯਕੀਨ ਦਿਵਾਇਆ ਕਿ ਇਸ ਪਰਕਾਰ ਦੀ ਕੋਈ ਗੱਲ ਨਹੀਂ ਹੋਣ ਦਿਤੀ ਜਾਵੇਗੀ ਅਤੇ ਜੇ ਕਦੇ ਕਿਸੇ ਪਠਾਣ ਨੇ ਕਿਸੇ ਹਿੰਦੂ ਜਾਂ ਸਿੱਖ ਨੂੰ ਤੰਗ ਕੀਤਾ ਤਾਂ ਹਕੂਮਤ ਉਸ ਦੇ ਵਿਰੁਧ ਸਖ਼ਤ ਕਾਰਵਾਈ ਕਰੇਗੀ।

ਗੁਰਦੁਆਰਾ ਗੁਰੂ ਨਾਨਕ ਸਾਹਿਬ ਦਾ ਜ਼ਿਕਰ ਛਿੜ ਪੈਣ ਤੇ ਆਪ ਨੇ ਭਰੋਸਾ ਦਿਵਾਇਆ ਕਿ ਸਾਹਿਬ ਜ਼ਾਨ ਪਠਾਣ ਤੋਂ (ਜਿਸ ਨੇ ਉਥੇ ਇਮਾਰਤ ਬਣਾਈ ਹੋਈ ਹੈ) ਪਤਾ ਕਰੇਗਾ ਕਿ ਉਹ ਕਿਤਨੇ ਕੁ ਨੂੰ ਦੇਣ ਨੂੰ ਤਿਆਰ ਹੈ।

ਉਥੋਂ ਮੈਂ ਕੁਝ ਸੰਗਤ ਸਮੇਤ ਗੁਰਦੁਆਰਾ ਜੋਤੀ ਸਰੂਪ ਦੇ ਦਰਸ਼ਨ ਲਈ ਗਿਆ ਤੇ ਫੇਰ ਗੁਰਦੁਆਰਾ ਬਾਬਾ ਗੁਰਬਖਸ਼ ਸਿੰਘ ਦੇ।

**੧੩ ਸਤੰਬਰ** ੧੯੫੨, ਸਨਿੱਚਰਵਾਰ

ਇਹ ਅਸੂ ਵਦੀ ਦਸਮੀ ਗੁਰੂ ਨਾਨਕ ਸਾਹਿਬ ਦੇ ਜੋਤ ਜੋਤ ਸਮਾਉਣ ਦਾ ਦਿਨ ਸੀ। ਸਵੇਰੇ ਹੀ ਬਾਬਾ ਸਰਨ ਸਿੰਘ ਜੀ ਬੇਦੀ ਆ ਗਏ ਤੇ ਮੈਂ ਉਨ੍ਹਾਂ ਦੇ ਨਾਲ ਗੁਰਦੁਆਰਾ ਗੁਰੂ ਹਰਿ ਰਾਏ ਸਾਹਿਬ (ਮੰਜੀ ਅਸਥਾਨ ਭਾਈ ਗੋਂਦਾ) ਹਾਜ਼ਰ ਹੋਇਆ ਤੇ ਗੁਰੂ ਗ੍ਰੰਥ ਸਾਹਿਬ ਦੀਆਂ ਤਿੰਨ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ। ਇਨ੍ਹਾਂ ਵਿਚੋਂ ਇਕ ਬੀੜ ਪੁਰਾਣੇ ਗੁਰਦੁਆਰਾ ਗੁਰੂ ਨਾਨਕ ਸਾਹਿਬ ਦੀ ਹੈ। ਇਸ ਗੁਰਦੁਆਰੇ ਵਿਚ ਉਹ ਮੰਜੀ ਸਾਹਿਬ ਮੌਜੂਦ ਹੈ ਜੋ ਗੁਰੂ ਹਰਿ ਰਾਏ ਸਾਹਿਬ ਨੇ ਭਾਈ

ਗੋਂਦੇ ਨੂੰ ਬਖਸ਼ੀ ਸੀ। ਇਸ ਗੁਰਦੁਆਰੇ ਦੇ ਨਾਲ ਹੀ ਭਾਈ ਪਿਰਾਣੇ ਦਾ ਗੁਰਦੁਆਰਾ ਹੈ ਜਿਸ ਨੂੰ ਗੁਰੂ ਅਰਜਨ ਦੇਵ ਜੀ ਨੇ ਪਰਚਾਰ ਲਈ ਕਾਬੁਲ ਭੇਜਿਆ ਸੀ। ਇਹ ਗੁਰਦੁਆਰਾ ਪਹਿਲਾਂ ਛੋਟਾ ਜਿਹਾ ਸੀ ਤੇ ਬਹੁਤ ਆਬਾਦ ਨਹੀਂ ਸੀ। ਇਥੇ ਇਕ ਅਕਾਲੀ ਸਿੰਘ, ਜਿਨ੍ਹਾਂ ਦਾ ਨਾਉਂ ਦਾ ਪਤਾ ਨਹੀਂ ਲਗ ਸਕਿਆ, ਆਏ ਤਾਂ ਉਨ੍ਹਾਂ ਨੇ ਇਸ ਅਸਥਾਨ ਦੀ ਬਹੁਤ ਤਰੱਕੀ ਕੀਤੀ ਤੇ ਇਸ ਦੀ ਰੋਣਕ ਨੂੰ ਵਧਾਇਆ।

ਕੀਰਤਨ ਦਾ ਭੋਗ ਪੈਣ ਪਿਛੋਂ ਇਕ ਨੌਜੁਆਨ ਨੇ ਇਕ ਪੋਥੀ ਵਿਚੋਂ ਗੁਰੂ ਨਾਨਕ ਦਾ ਹਾਲ ਪੜ੍ਹਨਾ ਸ਼ੁਰੂ ਕਰ ਦਿੱਤਾ। ਇਸ ਨੂੰ ਨਾ ਤਾ ਚੰਗੀ ਤਰ੍ਹਾਂ ਗੁਰਮੁਖੀ ਹੀ ਆਉਂਦੀ ਸੀ ਤੇ ਨਾ ਇਤਿਹਾਸ ਨਾਲ ਕੋਈ ਵਾਕਫ਼ੀਅਤ ਸੀ, ਨਾਉਂ ਭੀ ਗਲਤ ਮਲਤ ਪੜ੍ਹੀ ਜਾਂਦਾ ਸੀ। ਸੰਗਤ ਦੇ ਪੱਲੇ ਭੀ ਕੁਝ ਨਹੀਂ ਸੀ ਪੈਂਦਾ ਤੇ ਐਵੇਂ ਸਮਾਂ ਵਿਅਰਥ ਜ਼ਾਇਆ ਜਾ ਰਿਹਾ ਸੀ। ਭੋਗ ਦਾ ਵੇਲਾ ਸਾਢੇ ਅੱਠ ਵਜੇ ਦਾ ਸੀ ਪਰ ਪੌਣੇ ਦਸ ਵਜੇ ਤਕ ਉਹ ਨੌਜਵਾਨ ਪੋਥੀ ਹੀ ਪੜ੍ਹੀ ਜਾ ਰਿਹਾ ਸੀ। ਕੀ ਚੰਗਾ ਹੋਵੇ ਕਿ ਗੁਰਦੁਆਰਿਆਂ ਵਿਚ ਵੇਲੇ ਦੀ ਵੰਡ ਠੀਕ ਹੋਵੇ ਅਤੇ ਉਸ ਉੱਤੇ ਪੂਰੀ ਤਰ੍ਹਾਂ ਚਲਿਆ ਜਾਵੇ।

ਜਦ ਮੈਂ ਸਫ਼ਾਰਤ ਖਾਨੇ ਗਿਆ ਤਾਂ ਪਤਾ ਲਗਾ ਕਿ ਵਜ਼ੀਰ ਮੁਆਰਿਫ ਸਾਹਿਬ ਨਾਲ ਮੁਲਾਕਾਤ ਦਾ ਵਕਤ ਅੱਗਲੇ ਦਿਨ ਸਾਢੇ ਦਸ ਵਜੇ ਸਵੇਰੇ ਨਿਯਤ ਹੋਇਆ ਹੈ। ਪੁਰੀ ਸਾਹਿਬ ਨੇ ਕਿਹਾ ਕਿ ਉਹ ਮੈਨੂੰ ਹੋਟਲ ਤੋਂ ਹੀ ਨਾਲ ਲੈ ਲੈਣਗੇ।

ਇਥੇ ਸਫਾਰਤ ਖਾਨੇ ਵਿਚ ਇਕ ਸਿੰਘ ਸਾਹਿਬ ਨਾਲ ਮੁਲਾਕਾਤ ਹੋਈ ਜੋ ਸਫਾਰਤ ਖਾਨੇ ਵਿਚ ਹੀ ਕੰਮ ਕਰਦੇ ਸਨ ਤੇ ਬਦਲ ਕੇ ਕਿਧਰੇ ਹੋਰ ਥਾਂ ਜਾ ਰਹੇ ਸਨ। ਉਨ੍ਹਾਂ ਤੇ ਪਤਾ ਲਗਾ ਕਿ ਉਹ ਰਾਵਲਪਿੰਡੀ ਦੇ ਰਹਿਣ ਵਾਲੇ ਸਨ। ਜਦ ਉਨ੍ਹਾਂ ਨਾਲ ਮੈਂ ਕਾਬੁਲ ਦੇ ਗੁਰਦੁਆਰਿਆਂ ਦਾ ਜ਼ਿਕਰ ਕੀਤਾ ਤਾਂ ਕਹਿਣ ਲਗੇ ਕਿ ਮੈਨੂੰ

ਤਾਂ ਕੇਵਲ ਇਕ ਗੁਰਦੁਆਰੇ ਦਾ ਹੀ ਪਤਾ ਹੈ, ਜਿਥੇ ਸ਼ਾਇਦ ਮੈਂ ਇਕ ਅੱਧੀ ਵਾਰੀ ਗਿਆ ਹਾਂ। ਪੰਜਾਬੀ ਸਾਹਿਤ ਵਲ ਉਨ੍ਹਾਂ ਦੀ ਕੋਈ ਰੁਚੀ ਨਹੀਂ ਸੀ। ਗੁਰਮੁਖੀ ਨਾਲ ਹਫਤੇ ਪਿਛੋਂ ਆਪਣੀ ਵਹੁਟੀ ਨੂੰ ਚਿੱਠੀ ਲਿਖਣ ਤੋਂ ਬਿਨਾਂ ਹੋਰ ਕੋਈ ਵਾਹ ਨਹੀਂ ਸੀ ਪੈਂਦਾ। ਇਤਿ-ਹਾਸ ਨਾਲ ਉਨ੍ਹਾਂ ਦਾ ਦੂਰ ਤੋਂ ਭੀ ਕੋਈ ਵਾਸਤਾ ਨਹੀਂ ਸੀ ਮਾਲੂਮ ਹੁੰਦਾ। ਅਫ਼ਗਾਨਿਸਤਾਨ ਦੇ ਇਤਿਹਾਸ ਵਿਚ ਮੇਰੀ ਦਿਲਚਸਪੀ ਸੁਣ ਕੇ ਕਹਿਣ ਲੱਗੇ ਕਿ ਅਫ਼ਗਾਨਿਸਤਾਨ ਦੀ ਕੀ ਕੋਈ ਤਾਰੀਖ ਲਿਖੇਗਾ, ਇਨ੍ਹਾਂ ਦਾ ਤਾਂ ਕੋਈ ਇਤਿਹਾਸ ਹੈ ਹੀ ਨਹੀਂ।

ਇਸ ਪਰਕਾਰ ਦੀ ਨਾਵਾਕਫੀ ਵਾਲੇ, ਸਾਹਿਤ ਅਤੇ ਇਤਿਹਾਸ ਤੋਂ ਸੱਖਣੇ ਸਜਣਾਂ ਨੂੰ ਬਾਹਰ ਗ਼ੈਰ ਮੁਲਕਾਂ ਵਿਚ ਆਪਣੇ ਸਫਾਰਤ-ਖਾਨਿਆਂ ਵਿਚ ਹਿੰਦ ਸਰਕਾਰ ਵਲੋਂ ਨਹੀਂ ਭੇਜਣਾ ਚਾਹੀਦਾ। ਇਹ ਨਾ ਆਪਣੇ ਮੁਲਕ ਸੰਬੰਧੀ ਚੰਗੀ ਵਾਕਫ਼ੀ ਦੇ ਸਕਦੇ ਹਨ ਤੇ ਨਾ ਬਾਹਰਲੇ ਦੇਸ਼ਾਂ ਦੀ ਕੋਈ ਵਾਕਫ਼ੀ ਇਕੱਤਰ ਕਰ ਕੇ ਆਪਣੇ ਦੇਸ਼ ਵਿਚ ਲਿਆ ਸਕਦੇ ਹਨ।

ਰਾਤ ਨੂੰ ਬਾਬਾ ਅਲਮਸਤ ਦੇ ਗੁਰਦੁਆਰੇ ਹਾਜ਼ਰ ਹੋਇਆ, ਜਿਥੇ ਗੁਰੂ ਨਾਨਕ ਸਾਹਿਬ ਦੇ ਜੋਤੀ ਜੋਤ ਸਮਾਉਣ ਦਾ ਦਿਨ ਮਨਾਇਆ ਜਾ ਰਿਹਾ ਸੀ। ਆਪਣੇ ਵਿਖਿਆਨ ਵਿਚ ਮੈਂ ਕਿਹਾ ਕਿ ਖਾਲਸੇ ਵਿਚ ਸੋਗ ਲਈ ਕੋਈ ਥਾਂ ਨਹੀਂ। ਗੁਰੂ ਨਾਨਕ ਦੀ ਜੋਤ ਗੁਰੂ ਅੰਗਦ ਦੀ ਜੋਤ ਨਾਲ ਇਕ-ਮਿਕ ਹੋ ਗਈ ਤੇ ਖੁਦ ਗੁਰੂ ਨਾਨਕ ਨੇ ਭੀ ਗੁਰੂ ਅੰਗਦ ਨੂੰ ਪਰਵਾਨ ਕਰ ਲਿਆ। ਇਹ ਸਿਖ ਇਤਿਹਾਸ ਦੀ ਇਕ ਅਦੁਤੀ ਗੱਲ ਹੈ। ਇਸ ਤਰ੍ਹਾਂ ਗੁਰੂ ਨਾਨਕ ਤੋਂ ਲੈ ਕੇ ਗੋਬਿੰਦ ਸਿੰਘ ਤਕ ਇਕ ਹੀ ਜੋਤ ਸੀ, ਇਕ ਹੀ ਮਿਸ਼ਨ ਤੇ ਪਰੋਗਰਾਮ ਸੀ, ਜਿਸ ਦਾ ਸਿੱਟਾ 'ਖਾਲਸਾ' ਸੀ। ਜਿਥੇ ਕਿਧਰੇ ਭੀ ਕੋਈ ਖਾਲਸਾ ਹੈ ਉਹ ਆਪਣੇ ਆਪ ਨੂੰ ਗੁਰੂ ਦਾ ਝੰਡਾ-ਬਰਦਾਰ ਸਮਝੇ। ਗ਼ੈਰ ਸਿੰਘ ਤਾਂ ਲੁਕ ਸਕਦੇ ਹਨ। ਉਨ੍ਹਾਂ ਸੰਬੰਧੀ ਲੋਕਾਂ ਨੂੰ ਸ਼ੱਕ ਭੀ

ਹੋ ਸਕਦਾ ਹੈ ਪਰ ਖਾਲਸਾ ਹਰ ਥਾਂ ਉਜਾਗਰ ਹੈ, ਲੁਕ ਨਹੀਂ ਸਕਦਾ, ਉਸ ਦੀ ਕਰਤੂਤ ਛੁਪ ਨਹੀਂ ਸਕਦੀ। ਇਹ ਭੀ ਇਕ ਗੁਰੂ ਦੀ ਕਿਰਪਾ ਹੈ। ਇਸ ਲਈ ਖਾਲਸੇ ਨੂੰ ਸਦਾ ਸਾਵਧਾਨ ਰਹਿਣਾ ਚਾਹੀਦਾ ਹੈ, ਤਾਂਕਿ ਕਿਸੇ ਇਕ ਦੇ ਕਿਸੇ ਮੰਦੇ ਚਲਨ ਕਰਕੇ ਸਾਰੇ ਖਾਲਸੇ ਦੀ ਬਦਨਾਮੀ ਨਾ ਹੋਵੇ।

**੧੪ ਸਤੰਬਰ ੧੯੫੨, ਐਤਵਾਰ**

ਐਨ ਵੇਲੇ ਸਿਰ ਪੁਰੀ ਸਾਹਿਬ ਆ ਗਏ ਅਤੇ ਮੈਂ ਉਨ੍ਹਾਂ ਦੇ ਨਾਲ ਵਜ਼ੀਰ-ਮੁਆਰਿਫ (Minister for Education) ਜਨਾਬ ਮਜੀਦ ਖਾਨ ਸਾਹਿਬ ਨੂੰ ਮਿਲਿਆ। ਉਹ ਅਹਿਮਦ ਸ਼ਾਹ ਦੁਰਾਨੀ ਸੰਬੰਧੀ ਮੇਰੀ ਕਿਤਾਬ ਦਾ ਮਸੌਦਾ ਦੇਖ ਕੇ ਬੜੇ ਪਰਸੰਨ ਹੋਏ ਤੇ ਕਹਿਣ ਲੱਗੇ ਕਿ ਇਹ ਕੰਮ ਅਫਗਾਨਿਸਤਾਨ ਤੇ ਹਿੰਦੁਸਤਾਨ ਵਿਚ ਮਿਤਰਤਾ ਦੇ ਸੰਬੰਧ ਵਧਾਉਣ ਤੇ ਪੱਕੇ ਕਰਨ ਵਿਚ ਸਹਾਈ ਹੋਵੇਗਾ। ਸ਼ਇਦ ਜਿਥੇ ਇਸ ਕਿਤਾਬ ਵਿਚ ਕੋਈ ਵਾਧਾ ਨਾ ਕਰ ਸਕੇ, ਪਰ ਜਦ ਇਹ ਛਪ ਜਾਏਗੀ ਤਾਂ ਉਹ ਸਾਰਿਆਂ ਨੂੰ ਇਸ ਦੇ ਪੜ੍ਹਨ ਦੀ ਸਫਾਰਿਸ਼ ਕਰਨਗੇ। ਉਨ੍ਹਾਂ ਨੇ ਇਹ ਭੀ ਕਿਹਾ ਕਿ ਉਹ ਕਾਬੁਲ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾਕਟਰ ਐਨਸ ਨੂੰ ਕਹਿ ਦੇਣਗੇ ਕਿ ਉਹ ਉੱਚ ਕੋਟੀ ਦੇ ਵਿਦਵਾਨਾਂ ਦੀ ਇਕ ਮੀਟਿੰਗ ਕਰਕੇ ਮੈਨੂੰ ਉਨ੍ਹਾਂ ਨਾਲ ਮਿਲਣ ਦਾ ਮੌਕਾ ਪੈਦਾ ਕਰ ਦੇਣ। ਆਪ ਨੇ ਹੋਰ ਹਰ ਤਰ੍ਹਾਂ ਸਹਾਇਤਾ ਦਾ ਭਰੋਸਾ ਦਿਵਾਇਆ ਤੇ ਕਿਹਾ ਕਿ ਸਰਦਾਰ ਫੈਜ਼ ਮੁਹੰਮਦ ਖਾਨ ਅਤੇ ਅਹਿਮਦ ਅਲੀ ਕੋਹਜ਼ਾਦ ਨੂੰ ਮਿਲ ਲੈਣਾ ਚੰਗਾ ਰਹੇਗਾ।

ਪੁਰੀ ਸਾਹਿਬ ਤੇ ਮੈਂ ਵਜ਼ੀਰ ਸਾਹਿਬ ਦੇ ਕਮਰੇ ਤੋਂ ਬਾਹਰ ਨਿਕਲੇ ਹੀ ਸਾਂ ਕਿ ਪਰਾਈਵੇਟ ਸੈਕਰਿਟਰੀ ਦੇ ਕਮਰੇ ਵਿਚ ਬੈਠੇ ਹੋਏ ਡਾਕਟਰ ਐਨਸ ਨਾਲ ਮੁਲਾਕਾਤ ਹੋ ਗਈ। ਉਹ ਭੀ ਬੜੇ ਖਿੜੇ-ਮੱਥੇ ਮਿਲੇ ਤੇ ਕਹਿਣ ਲਗੇ ਕਿ ਉਹ ਛੇਤੀ

ਹੀ ਇਕ ਪਾਰਟੀ ਦਾ ਪਰਬੰਧ ਕਰਨਗੇ ਤਾਂ ਜੋ ਮੈਂ ਸਾਰਿਆਂ ਇਤਿਹਾਸਕਾਰਾਂ ਨੂੰ ਮਿਲ ਸਕਾਂ।

ਇਨ੍ਹਾਂ ਤੋਂ ਬਾਦ ਜਨਾਬ ਅਹਿਮਦ ਅਲੀ ਕੋਹਜ਼ਾਦ ਦੇ ਦਰਸ਼ਨ ਕੀਤੇ। ਇਨ੍ਹਾਂ ਨੂੰ ਮੈਂ ਪਹਿਲਾਂ ੮ ਸਤੰਬਰ ਨੂੰ ਮਿਲ ਚੁੱਕਾ ਸਾਂ। ਆਪ ਨੇ ਹਰ ਪਰਕਾਰ ਦੀ ਸਹਾਇਤਾ ਕਰਨ ਦਾ ਵਾਹਿਦਾ ਕੀਤਾ ਤੇ ਕਿਹਾ ਕਿ ਜਦ ਵੀ ਆਪ ਨੂੰ ਅਹਿਮਦ ਸ਼ਾਹ ਬਾਬਾ ਸੰਬੰਧੀ ਕਿਸੀ ਲਿਖਤੀ ਪੁਸਤਕ ਦਾ ਪਤਾ ਲਗੇਗਾ ਤਾਂ ਆਪ ਮੈਨੂੰ ਦੱਸ ਪਾ ਦੇਣਗੇ। ਸ਼ਾਹੀ ਕੁਤਬਖਾਨੇ ਦਾ ਜ਼ਿਕਰ ਕਰਦੇ ਹੋਏ ਆਪ ਨੇ ਕਿਹਾ ਕਿ ਉਥੇ ਕੋਈ ਲਿਖਤੀ ਕਿਤਾਬ ਅਹਿਮਦ ਸ਼ਾਹ ਦੇ ਇਤਿਹਾਸ ਸੰਬੰਧੀ ਨਹੀਂ ਹੈ। ਆਪ ਨੇ ਇਕ ਪੁਸਤਕ ਫਤਾਵ-ਇ-ਅਹਿਮਦ ਸ਼ਾਹੀ ਦਾ ਜ਼ਿਕਰ ਕੀਤਾ ਤੇ ਮੈਨੂੰ ਦਿਖਾਉਣ ਦਾ ਵਾਹਿਦਾ ਕੀਤਾ। ਇਸ ਤੋਂ ਬਿਨਾਂ ਆਪ ਨੇ ਮਿਊਜ਼ੀਅਮ ਦੇ ਆਦਮੀ ਦੇ ਹੱਥ ਉਥੇ ਸੁਨੇਹਾ ਭੇਜ ਦਿੱਤਾ ਕਿ ਮੈਂ ਜਦ ਭੀ ਉਥੇ ਜਾਵਾਂ ਉਹ ਸਾਰੀਆਂ ਲਿਖਤੀ ਕਿਤਾਬਾਂ ਮੈਨੂੰ ਦਿਖਾ ਦੇਣ।

ਚੂੰਕਿ ਪਸ਼ਤੋ ਦੇ ਪਰਸਿੱਧ ਲਿਖਾਰੀ ਜਨਾਬ ਅਬਦੁਲ-ਰਊਫ਼ ਬੇਨਵਾ ਦਾ ਦਫ਼ਤਰ ਭੀ ਇਥੇ ਹੀ ਸੀ, ਇਸ ਲਈ ਉਨ੍ਹਾਂ ਦੇ ਭੀ ਦਰਸ਼ਨ ਹੋ ਗਏ। ਆਪ ਅਹਿਮਦ ਸ਼ਾਹ ਦੁਰਾਨੀ ਪਰ ਮੇਰੀ ਕਿਤਾਬ ਨੂੰ ਦੇਖ ਕੇ ਬੜੇ ਖੁਸ਼ ਹੋਏ। ਆਪ ਦੇ ਕਮਰੇ ਵਿਚ ਪਖਤੂਨਿਸਤਾਨ ਦਾ ਇਕ ਨਕਸ਼ਾ ਲਟਕ ਰਿਹਾ ਸੀ। ਮੈਂ ਉਸ ਦਾ ਆਪਣੀ ਕਿਤਾਬ ਵਿਚ ਅਹਿਮਦ ਸ਼ਾਹ ਦੀ ਸੰਨ ੧੭੬੨ ਵਿਚ ਮੌਤ ਵੇਲੇ ਦੇ ਨਕਸ਼ੇ ਨਾਲ ਕੁਝ ਟਾਕਰਾ ਕੀਤਾ। ਉਸ ਵੇਲੇ ਪੰਜਾਬ ਵਲ ਪਠਾਣ ਹਕੂਮਤ ਦੀ ਹੱਦ ਦਰਿਆ ਅਟਕ ਤੱਕ ਸੀ ਤੇ ਬਹਾਵਲਪੁਰ ਦੀ ਰਿਆਸਤ, ਬਲੋਚਿਸਤਾਨ ਅਤੇ ਸਿੰਧ ਦਾ ਸਾਰਾ ਇਲਾਕਾ ਉਸ ਵਿਚ ਸ਼ਾਮਲ ਸੀ। ਪਖਤੂਨਿਸਤਾਨ ਦੇ ਨਕਸ਼ੇ ਵਿਚ ਬਲੋਚਿਸਤਾਨ ਤਾਂ ਸ਼ਾਮਿਲ ਹੈ ਪਰ ਰਿਆਸਤ

ਬਹਾਵਲਪੁਰ ਤੇ ਸਿੰਧ ਸ਼ਾਮਲ ਨਹੀਂ । ਸ਼ਾਇਦ ਇਸ ਕਰਕੇ ਕਿ ਬਹਾਵਲਪੁਰੀਆਂ ਤੇ ਸਿੰਧੀਆਂ ਦੀ ਬੋਲੀ ਪਸ਼ਤੋ ਨਹੀਂ ਹੈ । ਇਸ ਸੰਬੰਧੀ ਮੈਂ ਉਨ੍ਹਾਂ ਤੇ ਕੋਈ ਸਵਾਲ ਨਾ ਕੀਤਾ। ਮੇਰੇ ਕਹਿਣ ਤੇ ਆਪ ਨੇ ਅਹਿਮਦ ਸ਼ਾਹ ਬਾਬਾ ਦਾ ਦੀਵਾਨ 'ਲੋਇ ਅਹਿਮਦਸ਼ਾਹ ਬਾਬਾ' ਭੇਜਣ ਦਾ ਵਾਹਿਦਾ ਕੀਤਾ ! ਇਹ ਕਿਤਾਬ ਦੋ ਹਿਸਿਆਂ ਵਿਚ ਹੈ। ਪਹਿਲੇ ਹਿਸੇ (ਪੰਨਾ ੧-੧੬੨) ਵਿਚ ਅਹਿਮਦ ਸ਼ਾਹ ਦੀ ਕਵਿਤਾ ਦੀ ਪੜਚੋਲ ਤੇ ਉਸ ਦੇ ਸਮਕਾਲੀ ਸਾਹਿਤਕਾਰਾਂ ਦਾ ਸੰਖੇਪ ਹਾਲ ਹੈ ਤੇ ਦੂਸਰੇ ਹਿਸੇ (ਪੰਨਾ-੧੬੩ ੩੮੨) ਵਿਚ ਅਹਿਮਦ ਸ਼ਾਹ ਦੀਆਂ ਕਵਿਤਾਵਾਂ ਦਾ ਸੰਗ੍ਰਹਿ ਹੈ। ਇਹ ਪੁਸਤਕ ਆਕਾ ਅਬਦੁਲ ਹੱਈ ਹਬੀਬੀ ਦੀ ਸੰਪਾਦਕ ਕੀਤੇ ਤੇ ਪਖਤੋ ਤੂਲਨਾ ਵਲੋਂ ਸੰਨ ੧੩੧੯ ਸ਼ਮਸੀ ਵਿਚ ਮਤਬਾ ਅਮੂਮੀ ਕਾਬੁਲ ਦੀ ਛਪੀ ਹੋਈ ਹੈ। ਇਸ ਦੀ ਇਤਨੀ ਜ਼ਿਆਦਾ ਮੰਗ ਸੀ ਕਿ ਛੇਤੀ ਹੀ ਖਤਮ ਹੋ ਗਈ ਤੇ ਹੁਣ ਕਿਧਰੋਂ ਨਹੀਂ ਸੀ ਮਿਲਦੀ। ਅਫਗਾਨਿਸਤਾਨ ਆਉਣ ਤੋਂ ਪਹਿਲਾਂ ਮੈਂ ਇਸ ਸੰਬੰਧੀ ਸਫੀਰ ਸਾਹਿਬ ਤੇ ਪੁਰੀ ਸਾਹਿਬ ਨੂੰ ਦੋ ਤਿੰਨ ਚਿਠੀਆਂ ਲਿਖੀਆਂ ਸਨ, ਤੇ ਹਿੰਦੁਸਤਾਨ ਵਿਚ ਅਫਗਾਨਿਸਤਾਨ ਦੇ ਸਫੀਰ ਡਾਕਟਰ ਨਜੀਬੁਲਾ ਖਾਨ ਨੂੰ ਭੀ ਲਿਖਿਆ ਸੀ, ਪਰ ਪਰਾਪਤ ਨਹੀਂ ਸੀ ਹੋਈ।

ਮੁੜਨ ਵੇਲੇ ਮੈਂ ਜਨਾਬ ਸਿਦੀਕੁੱਲਾ ਰਿਸ਼ੀਤੀਨ ਨੂੰ ਮਿਲਿਆ ਤੇ ਕੁਝ ਦੁਰਲਭ ਕਿਤਾਬਾਂ ਸੰਬੰਧੀ ਜ਼ਿਕਰ ਕੀਤਾ। ਆਪ ਨੇ ਮੇਰੀ ਪੂਰੀ ਤਰ੍ਹਾਂ ਸਹਾਇਤਾ ਕਰਨ ਦਾ ਭਰੋਸਾ ਦਿਵਾਇਆ ਤੇ ਕਿਹਾ ਕਿ ਮੈਂ ਪਾਨੋਜ਼ੋਈ ਦੀ ਦੁਕਾਨ ਤੋਂ ਪੁਛ ਗਿਛ ਕਰਾਂ, ਜੋ ਕਿਤਾਬ ਉਥੋਂ ਨਹੀਂ ਮਿਲੇਗੀ ਉਹ ਆਪ ਪੈਦਾ ਕਰ ਦੇਣ ਦਾ ਯਤਨ ਕਰਨਗੇ।

ਬਾਹਰ ਨਿਕਲਣ ਵੇਲੇ ਫਰੈਂਚ ਆਰਕਿਐਲੋਜੀਕਲ ਡੈਲੀਗੇਸ਼ਨ ਦੇ ਕਰਮਚਾਰੀ ਮਿਸਟਰ ਜੇ. ਸੀ. ਗਾਰਦਿਨ

(J. C. Gardin) ਮਿਲ ਪਏ ਜਿਨ੍ਹਾਂ ਤੋਂ ਪਤਾ ਲੱਗਾ ਕਿ ਆਪ ਦੇ ਡੈਲੀਗੈਸ਼ਨ ਦੀ ਲਾਇਬਰੇਰੀ ਵਿਚ ਭੀ ਕੁਝ ਪੁਰਾਣੀਆਂ ਕਿਤਾਬਾਂ ਹਨ ਜੋ ਆਪ ਨੇ ਬੜੀ ਖੁਸ਼ੀ ਨਾਲ ਵਿਖਾਉਣ ਦਾ ਵਹਿਦਾ ਕੀਤਾ। ਚੁਨਾਂਚਿ ਅਗਲੇ ਦਿਨ ਸੋਮਵਾਰ ਨੂੰ ਤਿੰਨ ਵਜੇ ਸ਼ਾਮ ਦਾ ਵਕਤ ਨਿਯਤ ਹੋਇਆ।

੧੫ ਸਤੰਬਰ ੧੯੫੨, ਸੋਮਵਾਰ

ਸਵੇਰੇ ਨੌ ਵਜੇ ਮਹਿਕਮਾ ਤਾਲੀਮ ਦੀ ਲਾਇਬਰੇਰੀ ਦੇਖਣ ਗਿਆ। ਮੈਂ ਕਿਤਾਬਾਂ ਦੀ ਫਹਿਰਿਸਤ ਦੇਖੀ ਪਰ ਕੋਈ ਕਿਤਾਬ ਭੀ ਐਸੀ ਨਾ ਦਿਸੀ ਜੋ ਮੈਂ ਨਹੀਂ ਸੀ ਦੇਖੀ ਹੋਈ। ਦੋ ਚਾਰ ਈਰਾਨ ਵਿਚ ਛਪੀਆਂ ਹੋਈਆਂ ਕਿਤਾਬਾਂ ਦੇ ਨਾਉਂ ਨੋਟ ਕੀਤੇ ਪਰ ਇਨ੍ਹਾਂ ਕਿਤਾਬਾਂ ਦਾ ਇਨਚਾਰਜ ਇਥੇ ਨਾ ਹੋਣ ਕਰਕੇ ਉਹ ਮੈਂ ਦੇਖ ਨਾ ਸਕਿਆ।

ਇਥੋ ਹੋ ਕੇ ਮੈਂ ਮਤਬਾ-ਇ-ਅਮੂਮੀ ਗਿਆ। ਇਹ ਸਰਕਾਰੀ ਛਾਪਾਖਾਨਾ ਹੈ—ਇਥੇ ਸਾਰੇ ਹੀ ਛਾਪੇਖਾਨੇ ਸਰਕਾਰੀ ਹਨ—ਤੇ ਹੇਠ ਲਿਖੀਆਂ ਪੁਸਤਕਾਂ ਖਰੀਦੀਆਂ।

ਮੀਰ ਵਾਈਸ (ਅਬਦੁਲ ਬੇਨਵਾ)
ਦਾ-ਆਜ਼ਾਦੀ ਪੈਗ਼ਾਮ—ਉਲਫਤ)
ਖ਼ੁਸ਼ਹਾਲ ਖਟਕ—(ਬੇਨਵਾ)

ਦੁਪਹਿਰੋਂ ਬਾਦ ਤਿੰਨ ਵਜੇ ਮੈਂ ਫਰੈਂਚ ਆਰਕਿਔਲੋਜੀਕਲ ਡੈਲਿਗੇਸ਼ਨ ਵਿਚ ਗਿਆ ਤੇ ਮਿਸਟਰ ਜੇ. ਸੀ. ਗਾਰਦਿਨ ਨੂੰ ਮਿਲਿਆ। ਇਹ ਬੜੇ ਮਿਲਨਸਾਰ ਤੇ ਸੱਜਨ ਪੁਰਸ਼ ਸਨ। ਡੈਲਿਗੇਸ਼ਨ ਦੀ ਲਾਇਬਰੇਰੀ ਵਿਚ ਪਰਾਚੀਨ ਹਿੰਦੁਸਤਾਨ, ਅਫਗਾਨਿਸਤਾਨ ਤੇ ਈਰਾਨ ਪਰ ਬੜੀਆਂ ਦੁਰਲਭ ਪੁਸਤਕਾਂ ਦਾ ਸੰਗ੍ਰਹਿ ਹੈ। ਖਾਸ ਕਰ ਪਰਾਚੀਨ ਲਿੱਪੀਆਂ ਤੇ ਲਿਖਤਾਂ ਅਤੇ ਸਿੱਕਿਆਂ ਪਰ ਹਰ ਬੋਲੀ ਵਿਚ ਪੁਸਤਕਾਂ ਮੌਜੂਦ ਹਨ। ਇਥੇ ਗਾਰਦਿਨ ਸਾਹਿਬ ਨਾਲ ਹੀ ਮੈਂ ਲੌਢੇ ਦੀ ਚਾਹ ਪੀਤੀ।

ਡੈਲਿਗੇਸ਼ਨ ਦੇ ਮੁਖੀ ਮਿਸਟਰ ਸ਼ਲੁਮ-ਬਰਯਰ ਪੈਰਿਸ ਗਏ ਹੋਏ ਸਨ। ਮਿਸਟਰ ਗਾਰਦਿਨ ਉਨ੍ਹਾਂ ਦੇ ਸਹਾਇਕ ਹਨ।

ਮੁੜਦਾ ਹੋਇਆ ਮੈਂ ਸ਼ੋਗੀ ਫਰੈਅਰਜ਼ ਦੇ ਦਫਤਰ ਗਿਆ ਤੇ ਉਥੇ ਮਿਸਟਰ ਸ਼ਰਮਾ ਨੂੰ ਮਿਲਿਆ ਜੋ ਨਾਭੇ ਦੇ ਰਹਿਣ ਵਾਲੇ ਹਨ।

੧੬ ਸਤੰਬਰ ੧੯੫੨, ਮੰਗਲਵਾਰ

ਸਵੇਰੇ ਨੌਂ ਵਜੇ ਪ੍ਰੋਫੈਸਰ ਸਰਵਨ ਖਾਨ ਗੋਯਾ ਨੇ ਦਰਸ਼ਨ ਦਿੱਤੇ। ਆਪ ਕਲ ਭੀ ਆਏ ਸਨ ਪਰ ਮੈਂ ਚੂੰਕਿ ਬਾਹਰ ਗਿਆ ਹੋਇਆ ਸਾਂ ਇਸ ਲਈ ਆਪ ਦੇ ਦਰਸ਼ਨ ਨਹੀਂ ਸਨ ਹੋ ਸਕੇ। ਆਪ ਅਹਿਮਦ ਸ਼ਾਹ ਬਾਬਾ ਸੰਬੰਧੀ ਇਕ ਪੁਸਤਕ-ਸੂਚੀ ਬਣਾ ਕੇ ਨਾਲ ਲਿਆਏ ਸਨ। ਇਨ੍ਹਾਂ ਵਿਚ ਦੋ ਚਾਰ ਈਰਾਨ ਦੀਆਂ ਛਪੀਆਂ ਹੋਈਆਂ ਕਿਤਾਬਾਂ ਐਸੀਆਂ ਸਨ ਜੋ ਮੈਂ ਨਹੀਂ ਸਨ ਦੇਖੀਆਂ ਹੋਈਆਂ। ਆਪ ਮੇਰੀ ਕਿਤਾਬ ਦੇਖ ਕੇ ਬੜੇ ਪਰਸੰਨ ਹੋਏ ਤੇ ਫਾਰਸੀ ਦੀ ਇਕ ਲਿਖਤੀ ਕਿਤਾਬ ਦਿਖਾਉਣ ਦਾ ਵਾਹਿਦਾ ਕੀਤਾ ਜਿਸ ਵਿਚ ਫਾਰਸੀ ਨਜ਼ਮਾਂ ਹਨ ਜਿਨ੍ਹਾਂ ਵਿਚ ਅਹਿਮਦ ਸ਼ਾਹ ਦੀ ਜ਼ਿੰਦਗੀ ਨਾਲ ਸੰਬੰਧ ਰਖਣ ਵਾਲੀਆਂ ਕੁਝ ਘਟਨਾਵਾਂ ਦੀਆਂ ਤਾਰੀਖਾ ਦਿਤੀਆਂ ਹੋਈਆਂ ਹਨ।

ਮੈਂ ਕਲ ਮਹਿਕਮਾ ਤਾਲੀਮ ਦੇ ਲਾਇਬਰੇਰੀਅਨ ਨੂੰ ਕਿਹਾ ਸੀ ਕਿ ਉਹ ਪ੍ਰੋਫੈਸਰ ਮੁਹੰਮਦ ਅਲੀ ਨੂੰ ਮੇਰਾ ਸੁਨੇਹਾ ਦੇ ਦੇਣ ਕਿ ਮੈਂ ਉਨ੍ਹਾਂ ਦੇ ਦਰਸ਼ਨ ਕਰਨਾ ਚਾਹੁੰਦਾ ਹਾਂ। ਚੁਨਾਂਚਿ ਪ੍ਰੋਫੈਸਰ ਸਾਹਿਬ ਬਾਰਾਂ ਵਜ ਕੇ ਕੁਝ ਮਿੰਟਾਂ ਤੇ ਆ ਗਏ। ਆਪ ਪੁਰਾਣੇ ਗਲਜ਼ਈ ਖਾਨਦਾਨ ਵਿਚੋਂ ਹਨ। ਆਪ ਨੇ ਗਵਰਨਮੈਂਟ ਕਾਲਜ ਲਾਹੌਰ ਤੋਂ ਐਮ. ਏ. ਪਾਸ ਕੀਤੀ ਸੀ ਤੇ ਕੁਝ ਚਿਰ ਦਿੱਲੀ ਰਹੇ ਸਨ ਜਿਥੇ ਕਿ ਆਪ ਇਕ ਫਾਰਸੀ ਅਖਬਾਰ ਦੇ ਐਡੀਟਰ ਸਨ। ਅਜ ਕਲ ਆਪ ਇਥੇ ਹਿਸਟਰੀ ਦੇ

ਪ੍ਰੋਫੈਸਰ ਹਨ। ਮੈਂ ਜਦ ਆਪ ਨਾਲ ਇਕ ਇੰਡੋ-ਅਫਗਾਨ ਸੋਸਾਇਟੀ ਦੀ ਜ਼ਰੂਰਤ ਦਾ ਜ਼ਿਕਰ ਕੀਤਾ ਤਾਂ ਆਪ ਨੇ ਦਸਿਆ ਕਿ ਆਪ ਨੇ ਇਕ ਇਸ ਪਰਕਾਰ ਦੀ ਸਕੀਮ ਬਣਾ ਕੇ ਹਿੰਦੁਸਤਾਨੀ ਸਫਾਰਤ-ਖਾਨੇ ਨੂੰ ਦਿਤੀ ਸੀ ਪਰ ਉਹ ਸਿਰੇ ਨਹੀਂ ਸੀ ਚੜ੍ਹ ਸਕੀ। ਆਪ ਨੇ ਕਿਹਾ "ਇੰਡੋ-ਅਫਗਾਨ" ਦੀ ਥਾਂ ਸੋਸਾਇਟੀ ਦਾ ਨਾਉਂ ਏਸ਼ੀਅਨ ਸੋਸਾਇਟੀ ਹੋਣਾ ਚਾਹੀਦਾ ਹੈ ਜਿਸ ਦਾ ਇਕ ਰਿਸਾਲਾ ਹੋਵੇ ਜੋ ਦੁਭਾਸ਼ੀਆ ਹੋਵੇ ਤੇ ਇਸ ਦੇ ਮਜ਼ਮੂਨ ਨਾਲੋ ਨਾਲ ਫਾਰਸੀ ਤੇ ਅੰਗਰੇਜ਼ੀ ਦੋਹਾਂ ਬੋਲੀਆਂ ਵਿਚ ਉਲਥਾਏ ਹੋਏ ਹੋਣ । ਆਪ ਨੇ ਅਗਲੇ ਦਿਨ ਲਈ ਮੈਨੂੰ ਆਪਣੇ ਘਰ ਸੱਦਾ ਦਿਤਾ ਤੇ ਸਾਢੇ ਚਾਰ ਬਜੇ ਸ਼ਾਮ ਨੂੰ ਆਉਣ ਦਾ ਵਹਿਦਾ ਕੀਤਾ ਤਾਂ ਕਿ ਮੈਂ ਉਨ੍ਹਾਂ ਦੇ ਨਾਲ ਜਾ ਸਕਾਂ।

ਦੋ ਬਜੇ ਦੁਪਹਿਰੋਂ ਬਾਦ ਮੈਂ ਪੁਰੀ ਸਾਹਿਬ ਦੇ ਨਾਲ ਆਕਾ ਮੁਹੰਮਦ ਹਾਸ਼ਮ ਖਾਨ ਮੈਵੰਦਵਾਲ ਰਈਸ ਮਤਬੂਆਤ ਨੂੰ ਉਨ੍ਹਾਂ ਦੇ ਦਫਤਰ ਮਿਲਣ ਗਿਆ। ਆਪ ਅਹਿਮਦ ਸ਼ਾਹ ਦੁਰਾਨੀ ਦਾ ਟਾਈਪ ਕੀਤਾ ਮਸੌਦਾ ਵੇਖ ਕੇ ਬੜੇ ਖੁਸ਼ ਹੋਏ ਅਤੇ ਉਨ੍ਹਾਂ ਆਪਣੇ ਮਹਿਕਮੇ ਦੇ ਇਕ ਕਰਮਚਾਰੀ ਨੂੰ ਹੁਕਮ ਦਿਤਾ ਕਿ ਉਹ ਕਿਤਾਬਾਂ ਜੋ ਮੈਨੂੰ ਪਰਾਪਤ ਨਹੀਂ ਸੀ ਹੋ ਸਕੀਆਂ ਅਤੇ ਰਿਸਾਲਾ ਆਰੀਆਨਾ ਅਤੇ ਕਾਬੁਲ ਦੇ ਪਿਛਲੇ ਪਰਚੇ ਸਭ ਇਕੱਠੇ ਕਰ ਦਿਤੇ ਜਾਣ। ਉਥੇ ਮੇਰੇ ਬੈਠੇ ਹੀ ਆਕਾ ਬੇਨਵਾ ਨੇ ਮੈਨੂੰ 'ਲੋਇ ਅਹਿਮਦ ਸ਼ਾਹ' ਕਿਤਾਬ ਲਿਆ ਦਿੱਤੀ।

ਸ਼ਾਮ ਨੂੰ ਮੈਂ ਹੋਟਲ ਵਿਚ ਆਪਣੇ ਕਮਰੇ ਵਿਚ ਬੈਠਾ ਸਾਂ ਕਿ ਪੁਰੀ ਸਾਹਿਬ ਦਾ ਯੂਨੀਵਰਸਿਟੀ ਦੇ ਦਫਤਰੋਂ ਲਿਖਿਆ ਹੋਇਆ ਇਕ ਰੁੱਕਾ ਮਿਲਿਆ ਕਿ ਯੂਨੀਵਰਸਿਟੀ ਦੇ ਵਾਈਸ ਚਾਂਸਲਰ ਡਾਕਟਰ ਐਨਸ ਮੇਰੀ ਉਡੀਕ ਕਰ ਰਹੇ ਹਨ। ਮੈਂ ਝਟ ਹੀ ਉਥੇ ਪੁਜ ਗਿਆ । ਸਫਾਰਤ-ਖਾਨੇ ਦੀ ਮੋਟਰ ਆਈ ਹੋਈ ਸੀ । ਡਾਕਟਰ ਐਨਸ ਨੇ ਮੈਨੂੰ ਉਂਜ ਹੀ ਯਾਦ ਕੀਤਾ ਸੀ, ਕੋਈ ਖਾਸ

ਗੱਲ ਨਹੀਂ ਸੀ । ਆਪ ਵਿਦਵਾਨ ਸੱਜਣ ਹਨ ਤੇ ਸਾਹਿਤ ਵਿਚ ਖਾਸ ਦਿਲਚਸਪੀ ਰਖਦੇ ਹਨ । ਅਹਿਮਦ ਸ਼ਾਹ ਦੀ ਜ਼ਿੰਦਗੀ ਦੇ ਕਈ ਪਾਸਿਆਂ ਤੇ ਗੱਲ-ਬਾਤ ਹੁੰਦੀ ਰਹੀ । ਉਸ ਦੇ ਨਿਜੀ ਚਲਣ ਪਰ ਗੱਲ ਕਰਦੇ ਹੋਏ ਆਪ ਨੇ ਮੇਰੇ ਉਤੇ ਸਵਾਲ ਕੀਤਾ ਕਿ ਕੀ ਇਹ ਠੀਕ ਹੈ ਕਿ ਅਹਿਮਦ ਸ਼ਾਹ ਨੂੰ ਬਾਦ-ਫਰੰਗ (ਸਿਫਲਿਸ) ਦੀ ਬੀਮਾਰੀ ਸੀ । ਮੈਂ ਕਿਹਾ ਕਿ ਪੁਰਾਤਨ ਲਿਖਤਾਂ ਵਿਚ ਤਾਂ ਇਸ ਗੱਲ ਦਾ ਜ਼ਿਕਰ ਮੇਰੀ ਨਜ਼ਰੇ ਨਹੀਂ ਪਿਆ । ਉਸ ਨੂੰ ਸ਼ਾਇਦ ਜ਼ਿਆਲਤੀਸ (Diabetes )-ਖੰਡ ਦੀ ਬੀਮਾਰੀ ਸੀ ਜਿਸ ਕਰ ਕੇ ਉਸ ਦਾ ਜ਼ਖਮ ਭਰ ਨਹੀਂ ਸੀ ਸਕਿਆ । ਆਪ ਨੇ ਕਿਹਾ ਕਿ ਉਸ ਦਾ ਤਾਂ ਨੱਕ ਖਾਧਾ ਗਿਆ ਸੀ । ਉਤਰ ਵਿਚ ਮੈਂ ਕਿਹਾ ਉਸ ਦੇ ਨੱਕ ਉਤੇ ਅੰਮ੍ਰਿਤਸਰ ਦਾ ਦਰਬਾਰ ਸਾਹਿਬ ਤੇ ਸਰੋਵਰ ਬਰੂਦ ਨਾਲ ਉਡਾਉਣ ਵੇਲੇ ਚੂਨੇ-ਗੱਚ ਇਟ ਕੰਕਰ ਲੱਗ ਕੇ ਜ਼ਖਮ ਹੋ ਗਿਆ ਸੀ ਜੋ ਰਾਜ਼ੀ ਨਹੀਂ ਸੀ ਹੋ ਸਕਿਆ ਤੇ ਹੌਲੀ ਹੌਲੀ ਅੰਦਰੋ ਅੰਦਰ ਉਸ ਦਾ ਨੱਕ ਖਾਧਾ ਗਿਆ ਸੀ । ਸਿਫਲਿਸ ਦੀ ਬੀਮਾਰੀ ਇਕੱਲੇ ਨੱਕ ਤੇ ਹੀ ਜ਼ਾਹਰ ਨਹੀਂ ਹੁੰਦੀ, ਬਾਕੀ ਜਿਸਮ ਭੀ ਤਾਂ ਫੁੱਟ ਜਾਂਦਾ ਹੈ । ਅਹਿਮਦ ਸ਼ਾਹ ਦੇ ਸਾਹਿਤਕ ਸ਼ੌਕ ਤੇ ਕਾਵਿ ਪਰੇਮ ਦਾ ਜ਼ਿਕਰ ਕਰਦੇ ਹੋਏ ਮੈਂ ਕਿਹਾ ਕਿ ਉਹ ਇਕ ਵਿਦਵਾਨ ਤੇ ਵਿੱਦਿਆ ਪਰੇਮੀ ਆਦਮੀ ਸੀ । ਵਾਕਫ਼ ਲਾਹੌਰੀ ਅਤੇ ਇਸ਼ਰਤ ਸਿਆਲਕੋਟੀ ਵਰਗੇ ਪ੍ਰਸਿਧ ਕਵੀ ਉਸ ਦੀ ਕਿਰਪਾ ਦੇ ਪਾਤਰ ਸਨ । ਮਹਿਦੀ ਅਸਤਰਾਬਾਦੀ ਦੀ ਲਿਖਣ-ਸ਼ੈਲੀ ਉਸ ਨੂੰ ਇਤਨੀ ਭਾਉਂਦੀ ਸੀ ਕਿ ਉਸ ਨੇ ਉਸੇ ਸ਼ੈਲੀ ਦੇ ਵਾਰਤਕ ਲਿਖਾਰੀ ਮਹਿਮੂਦੁਲ-ਮੁਸੱਨਾ ਨੂੰ ਟੋਲ ਕੇ ਦਾਰੁਲ-ਤਹਿਰੀਰਥ ਵਿਚ ਨੀਯਤ ਕੀਤਾ ਤੇ ਆਪਣੀ ਜੀਵਨ ਕਥਾ ਲਿਖਣ ਦਾ ਕੰਮ ਉਸ ਦੇ ਸਪੁਰਦ ਕੀਤਾ । ਅਬਦੁਲ ਹੱਈ ਹਬੀਬੀ ਨੇ 'ਲੋਇ ਅਹਿਮਦ ਸ਼ਾਹ ਬਾਬਾ' ਵਿਚ ਕਈ ਹੋਰ ਵਿਦਵਾਨਾਂ ਦਾ ਭੀ ਜ਼ਿਕਰ ਕੀਤਾ ਹੈ । ਵਿਦਵਾਨ ਹੋਣ ਤੋਂ ਇਲਾਵਾ ਅਹਿਮਦ ਸ਼ਾਹ

ਇਕ ਸੁਧਾਰਕ ਭੀ ਸੀ, ਜਿਵੇਂ ਕਿ ਉਸ ਦੇ ਹੁਕਮ ਨਾਲ ਹੋਏ ਸਮਾਜਕ ਤੇ ਭਾਈਚਾਰਕ ਸੁਧਾਰਾਂ ਤੋਂ ਪਤਾ ਲਗਦਾ ਹੈ ਜਿਨ੍ਹਾਂ ਦਾ ਜ਼ਿਕਰ ਮੈਂ ਵਿਸਥਾਰ ਨਾਲ ਆਪਣੀ ਕਿਤਾਬ ਵਿਚ ਕੀਤਾ ਹੈ ।

**੧੭ ਸਤੰਬਰ** ੧੯੫੨, ਬੁਧਵਾਰ

ਪੁਰੀ ਸਾਹਿਬ ਅਤੇ ਪਰੋਫ਼ੈਸਰ ਸਰਵਰ ਖਾਨ ਗੋਯਾ ਨਾਲ ਸਰਦਾਰ ਫ਼ੈਜ਼ ਮੁਹੰਮਦ ਖਾਨ ਸਾਹਿਬ ਦੀ ਕੋਠੀ ਯਕਾਤੂਤ ਗਿਆ । ਆਪ ਨੇ ਮੈਨੂੰ ਪੁਛਿਆ ਕਿ ਅਹਿਮਦ ਸ਼ਾਹ ਦੁਰਾਨੀ ਲਿਖਣ ਦੀ ਮੈਨੂੰ ਰੁਚੀ ਕਿਉਂ ਹੋਈ ਤੇ ਇਸ ਵਿਚ ਮੇਰਾ ਅਸਲੀ ਭਾਵ ਕੀ ਹੈ । ਇਸ ਦਾ ਉਤਰ ਮੈਂ ਉਨ੍ਹਾਂ ਨੂੰ ਕਾਫੀ ਵਿਸਥਾਰ ਨਾਲ ਦਿਤਾ ਜਿਵੇਂ ਕਿ ਮੈਂ ਆਪਣੀ ਪੁਸਤਕ ਦੇ ਆਰੰਭ ਵਿਚ ਭੂਮਿਕਾ ਵਿਚ ਲਿਖਿਆ ਹੈ । ਇਹ ਸੁਣ ਕੇ ਆਪ ਬੜੇ ਖੁਸ਼ ਹੋਏ ਤੇ ਕਿਤਾਬ ਆਪ ਨੇ ਰਖ ਲਈ ਤਾਕਿ ਪੜ੍ਹ ਕੇ ਇਸ ਸੰਬੰਧੀ ਆਪਣੀ ਰਾਇ ਲਿਖ ਸਕਣ । ਗੱਲ-ਬਾਤ ਵਿਚ ਆਪ ਨੇ ਇਤਿਹਾਸ-ਵਿਦਿਆ ਪਰ ਆਪਣੇ ਵਿਚਾਰ ਦਸੇ ਜਿਨ੍ਹਾਂ ਦਾ ਮੂਲ ਭਾਵ ਇਹ ਸੀ ਕਿ ਇਤਿਹਾਸਕਾਰ ਨੂੰ ਇਹ ਵੇਖਣਾ ਚਾਹੀਦਾ ਹੈ ਕਿ ਉਸ ਦੀ ਲਿਖਤ ਤੋਂ ਪਾਠਕਾਂ ਨੂੰ ਐਸੀ ਸਿਖਿਆ ਮਿਲੇ ਕਿ ਉਹ ਪੁਰਾਣੇ ਵੇਲਿਆਂ ਦੀਆਂ ਗਲਤੀਆਂ ਤੋਂ ਬਚ ਜਾਣ ।

ਸ਼ਾਮ ਨੂੰ ਪਟਿਆਲਾ ਨਿਵਾਸੀ ਸ੍ਰੀ ਪਰਮੇਸ਼ਰੀ ਦਾਸ ਭੂਸ਼ਨ ਨੂੰ ਮਿਲਿਆ । ਇਹ ਪਹਿਲਾਂ ਦਿੱਲੀ ਨਰੇਂਦਰ ਮੰਡਲ( **Chamber of Princes**) ਵਿਚ ਹੁੰਦੇ ਸਨ ਤੇ ਫੇਰ ਭੋਪਾਲ ਤੇ ਟੋਂਕ ਚਲੇ ਗਏ ਸਨ । ਅਜ ਕੱਲ ਆਪ ਕਾਬੁਲ ਵਿਚ UNICEF ਦੇ ਸੈਕਰੇਟਰੀ ਹਨ ।

**੧੮ ਸਤੰਬਰ ੧੯੫੨, ਵੀਰਵਾਰ**

ਗਿਆਰਾਂ ਬਜੇ ਦੇ ਕਰੀਬ ਪਰੋਫੈਸਰ ਸਰਵਰ ਖਾਨ ਗੋਯਾ

ਆਏ ਤੇ ਅਹਿਮਦ ਸ਼ਾਹ ਸੰਬੰਧੀ ਕਿਤਾਬਾਂ ਤੇ ਲਿਖਤਾਂ ਦੀ ਇਕ ਸੂਚੀ ਦੇ ਗਏ। ਇਸ ਵੇਲੇ ਰਿਆਸਤ ਮਤਬੂਆਤ ਦਾ ਇਕ ਕਰਮਚਾਰੀ ਕੁਝ ਕਿਤਾਬਾਂ ਅਤੇ ਰਿਸਾਲੇ ਕਾਬੁਲ ਦੀਆਂ ਜਿਲਦਾਂ ਦੇ ਗਿਆ। ਸ਼ਾਮ ਨੂੰ ਵਹਿਦੇ ਅਨੁਸਾਰ ਪ੍ਰੋਫੈਸਰ ਮੁਹੰਮਦ ਅਲੀ ਆ ਗਏ ਤੇ ਮੈਂ ਉਨ੍ਹਾਂ ਦੇ ਨਾਲ ਉਨ੍ਹਾਂ ਦੇ ਘਰ ੪, ਕਾਰਤਾ, ਗਿਆ। ਕੁਝ ਹੋਰ ਪਰੋਫੈਸਰ ਸਾਹਿਬ ਭੀ ਉਨ੍ਹਾਂ ਬੁਲਾਏ ਹੋਏ ਸਨ। ਆਪ ਨੇ ਚਾਹ ਆਦਿ ਦਾ ਪਰਬੰਧ ਪਠਾਣੀ ਆਉ ਭਗਤ ਅਨੁਸਾਰ ਕੁਝ ਜ਼ਿਆਦਾ ਹੀ ਕੀਤਾ ਹੋਇਆ ਸੀ। ਇਸ ਦੇ ਨਾਲੋ ਨਾਲ ਚੋਖਾ ਚਿਰ ਸਾਹਿਤਕ ਮਸਲਿਆਂ ਤੇ ਗੱਲ-ਬਾਤ ਹੁੰਦੀ ਰਹੀ।

ਪੌਣੇ ਸਤ ਵਜੇ ਵਿਹਲਾ ਹੋ ਕੇ ਮੁੜਿਆ ਤੇ ਸ੍ਰੀ ਅਮਰ ਨਾਥ ਤੇ ਮੈਂ ਭੂਸ਼ਨ ਸਾਹਿਬ ਦੇ ਦਫਤਰ ਖਾਣੇ ਲਈ ਗਏ। ਉਨ੍ਹਾਂ ਨੇ ਡਾਕਟਰ ਆਇੰਗਰ ਤੇ ਇਕ ਫਿਨਲੈਂਡ ਦੀ ਲੇਡੀ ਡਾਕਟਰ ਨੂੰ ਭੀ ਸੱਦਿਆ ਹੋਇਆ ਸੀ। ਭੂਸ਼ਨ ਸਾਹਿਬ ਰਸੋਈ ਵਿਦਿਆ ਦੇ ਚੰਗੇ ਜਾਣੂ ਹਨ। ਕਈ ਇਸ ਹੁਨਰ ਦੀਆਂ ਮਾਹਰ ਜ਼ਨਾਨੀਆਂ ਭੀ ਉਨ੍ਹਾਂ ਦਾ ਟਾਕਰਾ ਨਹੀਂ ਕਰ ਸਕਣਗੀਆਂ। ਸਾਰਾ ਖਾਣਾ ਆਪ ਨੇ ਖੁਦ ਬਣਾਇਆ ਸੀ ਜੋ ਬਹੁਤ ਸੁਆਦੀ ਸੀ।

**੧੯ ਸਤੰਬਰ ੧੯੫੨, ਸ਼ੁਕਰਵਾਰ (ਜੁਮਾ)**

ਜੁਮੇ ਦੀ ਛੁਟੀ ਹੋਣ ਕਰ ਕੇ ਸਰਕਾਰੀ ਮਹਿਕਮੇ ਸਭ ਬੰਦ ਸਨ। ਇਸ ਲਈ ਮੇਰਾ ਮਨਸ਼ਾ ਬਾਕੀ ਰਹਿੰਦੇ ਗੁਰਦੁਆਰਿਆਂ ਦੇ ਦਰਸ਼ਨ ਕਰਨ ਦਾ ਸੀ ਪਰ ਬਾਜ਼ਾਰਾਂ ਵਿਚ ਰਸਤਾ ਪਤਾ ਨਾ ਲਗਾ। ਗੁਰਦੁਆਰਿਆਂ ਦੇ ਨਾਉਂ ਮੈਨੂੰ ਪਤਾ ਨਹੀਂ ਹਨ ਤੇ ਬਿਨਾਂ ਪਤਾ ਲਭ ਸਕਣਾ ਔਖਾ ਸੀ। ਇਸ ਲਈ ਮੈਂ ਹੋਟਲ ਮੁੜ ਆਇਆ ਤੇ ਗੋਯਾ ਸਾਹਿਬ ਦੀ ਇਕ ਲਿਖਤੀ ਪੁਸਤਕ ਵਿਚੋਂ ਨੋਟ ਲੈਣ ਵਿਚ ਦਿਨ ਗੁਜ਼ਾਰਿਆ।

**੨੦ ਸਤੰਬਰ ੧੯੫੨, ਸਨਿੱਚਰਵਾਰ**

ਗਿਆਰਾਂ ਕੁ ਬਜੇ ਦਾਰੁਲ—ਅਮਾਨ ਵਿਚ ਮੀਊਜ਼ੀਅਮ

ਵੇਖਣ ਗਿਆ । ਉਥੇ ਜਾ ਕੇ ਪਤਾ ਲੱਗਾ ਕਿ ਮਿਊਜ਼ੀਅਮ ਦੁਪਹਿਰੋ ਬਾਦ ਖੁਲ੍ਹਦਾ ਹੈ। ਲੌਢੇ ਵੇਲੇ ਫੇਰ ਗਿਆ । ਕੋਹਜ਼ਾਦ ਸਾਹਿਬ ਦੀ ਹਿਦਾਇਤ ਅਨੁਸਾਰ ਉਥੇ ਦੇ ਸਰਕਾਰੀ ਕਰਮਚਾਰੀ ਨੇ ਸਾਰੇ ਕਮਰੇ (ਜਿਨ੍ਹਾਂ ਵਿਚੋਂ ਪਹਿਲਾਂ ਕੁਝ ਬੰਦ ਸਨ) ਵਾਰੀ ਵਾਰੀ ਦਿਖਾਏ । ਅਫਗਾਨਿਸਤਾਨ ਦੇ ਪਰਾਚੀਨ ਸੱਭਿਤਾ-ਕੇਂਦਰ ਬਾਮੀਆਨ ਅਤੇ ਹੱਡਾ (ਜਲਾਲਾਬਾਦ) ਆਦਿ ਅਸਥਾਨਾਂ ਦੀ ਖੁਦਾਈ ਤੋਂ ਨਿਕਲੀਆਂ ਯੂਨਾਨੀਆਂ ਤੇ ਬੁੱਧਾਂ ਦੇ ਸਮੇਂ ਦੀਆਂ ਬੇਸ਼ੁਮਾਰ ਚੀਜ਼ਾਂ ਇਥੇ ਬੜੇ ਸੋਹਣੇ ਢੰਗ ਨਾਲ ਰਖੀਆਂ ਤੇ ਸਜਾਈਆਂ ਹੋਈਆਂ ਹਨ । ਪੁਰਾਣੇ ਅਫਗਾਨ ਬਾਦਸ਼ਾਹਾਂ ਤੇ ਬਹਾਦਰਾਂ ਦੀਆਂ ਤਸਵੀਰਾਂ ਅਤੇ ਅਠਾਰ੍ਹਵੀਂ ਤੇ ਉਨ੍ਹੀਵੀਂ ਤੇ ਸਦੀ ਦੇ ਹਥਿਹਾਰ ਭੀ ਹਨ। ਇਕ ਕਮਰੇ ਵਿਚ ਲਿਖਤੀ ਪੁਸਤਕਾਂ ਅਲਮਾਰੀਆਂ ਤੇ ਸ਼ੋ-ਕੇਸਾਂ ਵਿਚ ਰੱਖੀਆਂ ਹੋਈਆਂ ਹਨ, ਪਰ ਇਨ੍ਹਾਂ ਦੀ ਕੋਈ ਸੂਚੀ ਚੰਗੀ ਨਹੀਂ ਬਣੀ ਹੋਈ। ਇਨ੍ਹਾਂ ਦੀ ਦੇਖ ਭਾਲ ਕਰਨ ਵਾਲੇ ਨੇ ਇਕ ਚੁਪੱਤਾ ਜਿਹਾ ਬਣਾਇਆ ਹੋਇਆ ਹੈ ਜੋ ਬਿਲਕੁਲ ਨਿਕੰਮਾ ਹੈ ਤੇ ਉਹ ਭੀ ਉਸ ਦੇ ਆਪਣੇ ਕੋਲ ਹੀ ਰਹਿੰਦਾ ਹੈ। ਅਫਗਾਨਿਸਤਾਨ ਦੀ ਦਸਤਕਾਰੀ ਦੀਆਂ ਚੀਜ਼ਾਂ ਤੇ ਖਾਸ ਕਰਕੇ ਮਰਦਾਨੀਆਂ ਤੇ ਜ਼ਨਾਨੀਆਂ ਪੁਸ਼ਾਕਾਂ ਭੀ ਕਾਫੀ ਹਨ । ਕੁਰਾਨ ਸ਼ਰੀਫ ਦੀਆਂ ਪਰਾਚੀਨ ਲਿਖਤਾਂ ਇਸ ਮਿਊਜ਼ੀਅਮ ਦਾ ਖਾਸਾ ਹਨ ।

**੨੧ ਸਤੰਬਰ ੧੯੫੨, ਐਤਵਾਰ**

ਸਵੇਰੇ ਸਵਾ ਛੇ ਵਜੇ ਗੁਰਦੁਆਰਾ ਗੁਰੂ ਹਰਿ ਰਾਇ ਸਾਹਿਬ ਗਿਆ ਤੇ ਉਥੋਂ ਸਰਦਾਰ ਅਮਰ ਸਿੰਘ ਦੇ ਨਾਲ ਗੁਰਦੁਆਰਾ ਖਾਲਸਾ ਨੂੰ ਜਾ ਰਿਹਾ ਸੀ ਕਿ ਰਸਤੇ ਵਿਚ ਬਾਬਾ ਸ਼ਰਨ ਸਿੰਘ ਜੀ ਬੇਦੀ ਮਿਲ ਗਏ ਜੋ ਮੇਰੇ ਵਲੋਂ ਹੀ ਹੋ ਕੇ ਆਏ ਸਨ। ਹੇਠ ਲਿਖੇ ਅਸਥਾਨ ਅਤੇ ਗੁਰਦੁਆਰਿਆਂ ਵਿਚ ਗੁਰੂ ਗ੍ਰੰਥ ਸਾਹਿਬ ਦੀਆਂ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ ।

੧. ਭਾਈ ਸੰਤ ਸਿੰਘ ਭਾਈ ਭਗਵਾਨ ਸਿੰਘ ਦਾ ਘਰ, ਹਿੰਦੂ ਗੁਜ਼ਰ ।
੨. ਗੁਰਦੁਆਰਾ ਬਾਬਾ ਸਿਰੀ ਚੰਦ
੩. ਗੁਰਦੁਆਰਾ ਭਾਈ ਮਨਸਾ ਸਿੰਘ

੨੨ ਸਤੰਬਰ ੧੯੫੨, ਸੋਮਵਾਰ

ਸਵੇਰੇ ਹਬੀਬੀਆ ਕਾਲਜ ਉਥੋਂ ਦੇ ਅੰਗਰੇਜ਼ੀ ਦੇ ਟੀਚਰ ਮਿਸਟਰ ਮੋਚ ਨੂੰ ਮਿਲਣ ਗਿਆ । ਉਥੇ ਹੀ ਕਾਲਜ ਦੇ ਪ੍ਰਿੰਸੀਪਲ ਡਾਕਟਰ ਵਿਲਸਨ ਦੇ ਦਰਸ਼ਨ ਕੀਤੇ । ਇਹ ਦੋਨੋਂ ਸਜਣ ਅਮਰੀਕਨ ਹਨ ਤੇ ਬੜੇ ਹੀ ਮਿਲਨਸਾਰ । ਮਿਸਟਰ ਮੋਚ ਨੇ ਅਫਗਾਨਿਸਤਾਨ ਦੀ ਤਾਰੀਖ ਤੇ ਸਭਿੱਤਾ ਪਰ ਕਾਫੀ ਕਿਤਾਬਾਂ ਇਕੱਠੀਆਂ ਕੀਤੀਆਂ ਹੋਈਆਂ ਹਨ ਪਰ ਉਹ ਸਾਰੀਆਂ ਅਮਰੀਕਾ ਲੈ ਗਏ ਹੋਏ ਹਨ। ਕਾਲਜ ਦੇ ਵਾਈਸ-ਪ੍ਰਿੰਸੀਪਲ ਨੇ ਮੈਨੂੰ 'ਅਹਿਮਦ ਸ਼ਾਹ ਬਾਬਾ' ਪਰ ਮੁੰਡਿਆਂ ਨੂੰ ਲੈਕਚਰ ਦੇਣ ਲਈ ਕਿਹਾ ਤੇ ਇਸ ਲਈ ੨੩ ਸਤੰਬਰ ਨੂੰ ਗਿਆਰਾਂ ਬਾਰਾਂ ਬਜੇ ਦੇ ਦਰਮਿਆਨ ਦਾ ਵਕਤ ਨਿਯਤ ਹੋਇਆ ।

ਇਸ ਤੋਂ ਬਾਦ ਪਰੋਫੈਸਰ ਮੁਹੰਮਦ ਅਲੀ ਤੇ ਉਨ੍ਹਾਂ ਦੇ ਕੁਝ ਵਿਦਿਆਰਥੀਆਂ ਨਾਲ ਮੀਊਜ਼ੀਅਮ ਗਿਆ, ਪਰ ਉਥੇ ਤਹਿਵੀਲ-ਦਾਰ ਹੀ ਨਹੀਂ ਸੀ । ਇਸ ਲਈ ਅਸੀਂ ਸਾਰੇ ਸ਼ਾਹ ਅਮਾਨੁੱਲਾ ਖਾਨ ਦੇ ਨਾ-ਮੁਕੰਮਲ ਮਹੱਲ ਨੂੰ ਦੇਖਣ ਚਲੇ ਗਏ । ਇਸ ਦਾ ਚੁਗਿਰਦਾ ਬੜਾ ਹੀ ਰਮਣੀਕ ਹੈ ਤੇ ਇਮਾਰਤ ਭੀ ਬਹੁਤ ਹੱਦ ਤਕ ਮੁਕੰਮਲ ਹੋਈ ਪਈ ਹੈ । ਕੁਝ ਥੋੜੇ ਜਿਹੇ ਦਰਵਾਜ਼ੇ ਲਗਣ ਵਾਲੇ ਹਨ ਤੇ ਮੁਰੰਮਤ ਲੋੜੀਂਦੀ ਹੈ । ਯੂਨੀਵਰਸਿਟੀ ਲਈ ਇਹ ਥਾਂ ਬਹੁਤ ਹੀ ਢੁਕਵੀਂ ਹੈ । ਖੁਲ੍ਹੀ ਭੀ ਹੈ ਤੇ ਨਵੇਕਲੀ ਭੀ । ਇਹ ਮਹੱਲ ਇਕ ਉੱਚੀ ਠੇਰੀ ਤੇ ਹੈ ਸਾਰੇ ਚੁਗਿਰਦੇ ਨੂੰ ਸੋਭਾ ਦੇ ਰਿਹਾ ਹੈ ਪਰ ਉਜਾੜ ਹੋਣ ਕਰਕੇ ਬੇ-ਅਰਥ ਜਾ ਰਿਹਾ ਹੈ ।

ਇਸ ਤੋਂ ਉਤਰ ਕੇ ਥੋੜੀ ਦੂਰ ਬਾਦਸ਼ਾਹ ਜ਼ਾਹਰ ਸ਼ਾਹ ਦਾ ਸ਼ੁਰੂ ਕਰਕੇ ਵਿਚਾਲੇ ਹੀ ਛੱਡਿਆ ਹੋਇਆ ਮਹੱਲ ਦਾ ਢਾਂਚਾ ਹੈ। ਇਥੇ ਕੋਈ ਬੜਾ ਸੋਹਣਾ ਕਾਰਖਾਨਾ ਲਾਇਆ ਜਾ ਸਕਦਾ ਹੈ ।

ਸ਼ਾਮ ਨੂੰ ਮੁੜ ਮੀਊਜ਼ੀਅਮ ਗਿਆ। ਵਹਿਦੇ ਅਨੁਸਾਰ ਕਿਤਾਬਦਾਰ ਲਿਖਤਾਂ ਦੀ ਫਹਰਿਸਤ ਛਡ ਗਿਆ ਹੋਇਆ ਸੀ ਜੋ ਮੈਂ ਵੇਖੀ ਤੇ ਜ਼ਰੂਰੀ ਨੋਟ ਲਏ ।

ਸ਼ਾਮ ਨੂੰ ਮੈਂ ਪੁਰੀ ਸਾਹਿਬ ਦੇ ਘਰ ਚਲਾ ਗਿਆ ਤੇ ਕਾਫੀ ਦੇਰ ਤਕ ਗੱਲਾਂ ਹੁੰਦੀਆਂ ਰਹੀਆਂ ।

੨੩ ਸਤੰਬਰ ੧੯੫੨, ਮੰਗਲਵਾਰ

ਹਬੀਬੀਆ ਕਾਲਜ ਵਿਚ 'ਅਹਿਮਦ ਸ਼ਾਹ ਦੁਰਾਨੀ' ਤੇ ਲੈਕਚਰ ਦਿੱਤਾ ।

ਸਫ਼ਾਰਤ-ਖਾਨੇ ਜਾ ਕੇ ਪੁਰੀ ਸਾਹਿਬ ਤੋਂ ਉਧਾਰੀਆਂ ਲਈਆਂ ਪੁਸਤਕਾਂ ਵਾਪਸ ਕੀਤੀਆਂ ।

ਸ਼ਾਮ ਨੂੰ ਸਾਢੇ ਚਾਰ ਬਜੇ ਅੰਜੁਮਨਿ-ਤਾਰੀਖ ਕਾਬੁਲ ਵਲੋਂ ਦਿਤੀ ਗਈ ਚਾਹ ਪਾਰਟੀ ਤੇ ਗਆ। ਪੁਰੀ ਸਾਹਿਬ ਨੂੰ ਚੂੰਕਿ ਕੁਝ ਕੰਮ ਹੋ ਜਾਣ ਕਰਕੇ ਦੇਰ ਹੋਣ ਦਾ ਖਤਰਾ ਸੀ ਇਸ ਲਈ ਉਨ੍ਹਾਂ ਨੇ ਆਪਣੇ ਪ੍ਰੈਸ-ਅਤਾਸ਼ੇ ਮਿਸਟਰ ਸਹਾਇ ਨੂੰ ਭੇਜ ਦਿੱਤਾ ਸੀ । ਕੁਝ ਚਿਰ ਪਿਛੋਂ ਪੁਰੀ ਸਾਹਿਬ ਆਪ ਭੀ ਆ ਗਏ । ਇਹ ਸਜਣ ਭੀ ਆਏ ਹੋਏ ਸਨ ।

ਅਕਾਇ ਮੁਹੰਮਦ ਹਾਸ਼ਮ ਖਾਨ ਮੈਵੰਦਵਾਲ (ਰਹੀਸ ਮਤਬੂਆਤ), ਆਕਾਇ ਅਹਿਮਦ ਅਲੀ ਕੋਹਜ਼ਾਦ, ਪਰੋਫੈਸਰ ਸਰਵਰ ਖਾਨ ਗੋਯਾ, ਆਕਾਇ ਅਬਦੁਬ ਰਊਫ ਬੇਨਵਾ, ਆਕਾਇ ਸਿਦੀਕੁੱਲਾ ਰਿਸ਼ਤੀਨ, ਆਕਾਇ ਸੱਯਦ ਕਾਸਿਮ ਰਿਸ਼ਤੀਆ, ਸ੍ਰੀ ਗਿਰਧਾਰੀ ਲਾਲ ਪੁਰੀ, ਸ੍ਰੀ ਸਹਾਇ, ਆਦਿ ।

ਇਸ ਮੌਕੇ ਤੇ ਮੈਨੂੰ ਇਨ੍ਹਾਂ ਸਜਣਾਂ ਨਾਲ ਕਾਫੀ ਖੁਲ੍ਹੀ ਗੱਲ ਬਾਤ

ਤੇ ਵਿਚਾਰ ਕਰਨ ਦਾ ਮੌਕਾ ਮਿਲ ਗਿਆ ਅਤੇ ਮੈਵੰਦਵਾਲ ਸਾਹਿਬ ਨੇ ਕੁਝ ਲੋੜੀਦੀਆਂ ਪੁਸਤਕਾਂ ਮੈਨੂੰ ਦੇਣ ਦਾ ਵਹਿਦਾ ਕੀਤਾ ਤੇ ਉਨ੍ਹਾਂ ਨੇ ਛੇਤੀ ਟੋਲ ਭਾਲ ਕੇ ਪਹੁੰਚਾ ਦਿੱਤੀਆਂ।

ਚਾਹ ਪਾਰਟੀ ਤੋਂ ਬਾਦ ਮੈਂ ਪੁਰੀ ਸਾਹਿਬ ਦੇ ਨਾਲ ਹੀ ਉਨ੍ਹਾਂ ਦੇ ਘਰ ਚਲਾ ਗਿਆ। ਗੱਲ-ਬਾਤ ਵਿਚ ਆਪ ਨੇ ਪਟਿਆਲੇ ਦੀਆਂ ਖੇਲਾਂ ਦੀ ਬੜੀ ਸਿਫਤ ਕੀਤੀ ਤੇ ਕਿਹਾ ਕਿ ਹਿੰਦੁਸਤਾਨ ਦੀ ਹਾਕੀ ਦੀ ਅਫਗਾਨਿਸਤਾਨ ਵਿਚ ਕਾਫੀ ਧਾਕ ਬੈਠੀ ਹੋਈ ਹੈ ਅਤੇ ਜੇ ਕਿਧਰੇ ਹਾਕੀ ਦਾ ਕੋਈ ਚੰਗਾ ਸਿਖਾਉਣ ਵਾਲਾ ਇੱਥੇ ਭੇਜਿਆ ਜਾ ਸਕੇ ਤਾਂ ਬਹੁਤ ਚੰਗਾ ਹੋਵੇਗਾ। ਇਸ ਸਿਲਸਿਲੇ ਵਿਚ ਸਰਦਾਰ ਹਰਬੇਲ ਸਿੰਘ ਦਾ ਜ਼ਿਕਰ ਹੋਇਆ ਤਾਂ ਪੁਰੀ ਸਾਹਿਬ ਨੇ ਕਿਹਾ ਕਿ ਜੇ ਉਹ ਸਰਕਾਰੀ ਤੌਰ ਤੇ ਲਿਖ ਸਕਦੇ ਹੋਏ ਤਾਂ ਜਤਨ ਕਰਨਗੇ।

### ੨੪ ਸਤੰਬਰ ੧੯੫੨, ਬੁਧਵਾਰ

ਦਸ ਬਜੇ ਸਵੇਰੇ ਪੁਰੀ ਸਾਹਿਬ ਦੇ ਨਾਲ ਮੈਂ ਸਫਾਰਤਿ ਈਰਾਨ ਦੇ ਕਲਚਰਲ ਅਤਾਸ਼ੇ (Cultlural Attache) ਆਕਾ ਮੁਕਤਦਰੀ ਨੂੰ ਮਿਲਿਆ। ਆਪ ਨੇ ਹਿੰਦੁਸਤਾਨ ਤੇ ਈਰਾਨ ਦੇ ਪਰਾਚੀਨ ਮੇਲ ਜੋਲ ਦਾ ਜ਼ਿਕਰ ਕੀਤਾ ਤੇ ਇਸ ਦੇ ਹੋਰ ਜ਼ਿਆਦਾ ਗੂੜ੍ਹੇ ਹੋਣ ਦੀ ਇੱਛਾ ਪਰਗਟ ਕੀਤੀ। ਗੱਲ-ਬਾਤ ਵਿਚ ਆਪ ਨੇ ਇਕ ਈਰਾਨੀ ਦੀ ਲਿਖੀ ਹੋਈ ਕਿਤਾਬ (Democracy in India) ਦਾ ਜ਼ਿਕਰ ਕੀਤਾ ਜੋ ਬੜੀ ਮੇਹਨਤ ਨਾਲ ਲਿਖੀ ਹੋਈ ਹੈ। ਆਪ ਨੇ ਨਾਦਰ ਸ਼ਾਹ ਸੰਬੰਧੀ ਦੋ ਕਿਤਾਬਾਂ ਮੈਨੂੰ ਪੜ੍ਹਨ ਲਈ ਦਿਤੀਆਂ।

ਵਾਪਸੀ ਤੇ ਮੈਂ ਆਪਣੇ ਸਫੀਰ ਸਾਹਿਬ ਵਿੰਗ ਕਮਾਂਡਰ ਸ੍ਰੀ ਰੂਪ ਚੰਦ ਜੀ ਨੂੰ ਮਿਲਿਆ ਤੇ ਉਨ੍ਹਾਂ ਨਾਲ ਆਪਣੇ ਜਲਾਲਾਬਾਦ ਜਾਣ ਦੇ ਵਿਚਾਰ ਦੀ ਗੱਲ ਕੀਤੀ। ਆਪ ਨੇ ਫੁਰਮਾਇਆ ਕਿ ਮੈਨੂੰ ਉਥੇ ਜਾ ਕੇ ਹੋਟਲ ਵਿਚ ਠਹਿਰਨਾ ਚਾਹੀਦਾ ਹੈ, ਕਿਸੇ

ਦੇ ਘਰ ਨਹੀਂ ਰਹਿਣਾ ਚਾਹੀਦਾ, ਤੇ ਨਾ ਹੀ ਉਥੋ ਦੇ ਸਿਖਾਂ ਨੂੰ ਬਹੁਤਾ ਮਿਲਨਾ ਚਾਹੀਦਾ ਹੈ ਤਾਂਕਿ ਕਿਸੇ ਪ੍ਰਕਾਰ ਦੀ ਗਲਤ ਫਹਿਮੀ ਨਾ ਹੋ ਸਕੇ। ਆਪ ਨੇ ਇਹ ਭੀ ਕਿਹਾ ਕਿ ਪੁਰੀ ਸਾਹਿਬ ਪਾਸੋਂ ਜਲਾਲਾਬਾਦ ਵਿਚ ਹਿੰਦੁਸਤਾਨੀ ਕੌਂਸਲ ਖਾਨੇ ਲਈ ਚਿੱਠੀ ਲੈ ਜਾਵਾਂ ਤਾਕਿ ਲੋੜ ਅਨੁਸਾਰ ਉਹ ਮੇਰੀ ਸਹਾਇਤਾ ਕਰ ਸਕਣ।

ਸਫ਼ਾਰਤ ਖਾਨੇ ਤੋਂ ਮੁੜਦੇ ਹੋਏ ਮੈਂ ਸਰਕਾਰੀ ਮੇਲ ਸਰਵਿਸ ਬੱਸ ਦੇ ਦਫ਼ਤਰ ਜਾਦਿ-ਮੈਵੰਦ ਤੋਂ ਜਲਾਲਾਬਾਦ ਦਾ ਟਿਕਟ ਖਰੀਦ ਲਿਆ ਤਾਂਕਿ ਸਵਾਰੀ ਜ਼ਿਆਦਾ ਹੋ ਜਾਣ ਕਰਕੇ ਬਾਦ ਵਿਚ ਕੋਈ ਦਿੱਕਤ ਨਾ ਹੋਵੇ।

੨੪ **ਸਤੰਬਰ** ੧੯੫੨, ਵੀਰਵਾਰ

ਡਾਕ ਮੋਟਰ ਚਲਣ ਦਾ ਵਕਤ ਤਾਂ ਨੌਂ ਬਜੇ ਦਾ ਦਿੱਤਾ ਹੋਇਆ ਸੀ ਪਰ ਉਹ ਪਹਿਲਾਂ ਤਾਂ ਦਫਤਰੋਂ ਹੀ ਦੇਰ ਨਾਲ ਤੁਰੀ ਤੇ ਬਾਕੀ ਕਸਰ ਗੁਮਰਕਾਤ (Custom House) ਤੇ ਨਿਕਲ ਗਈ। ਸਾਢੇ ਦਸ ਬਜੇ ਜਾ ਕੇ ਕਿਤੇ ਤੁਰੀ। ਸੜਕ ਬਹੁਤ ਖਰਾਬ ਸੀ। ਸਰੋਬੀਆ ਤੋਂ ਕੁਝ ਉਰੇ ਹੀ ਮੋਟਰ ਦਾ ਟਾਇਰ ਫਟ ਗਿਆ ਅਤੇ ਘੰਟੇ ਤੋਂ ਉਪਰ ਉਥੇ ਲਗ ਗਿਆ। ਇਸ ਤਰ੍ਹਾਂ ਹੋਰ ਦੇਰ ਹੋ ਗਈ ਤੇ ਰਾਤ ਨੂੰ ਅਠ ਬਜੇ ਦੇ ਕਰੀਬ ਜਲਾਲਾਬਾਦ ਪੁੱਜੇ। ਖਾਲਸਾ ਜੀ ਨੇ ਮੈਨੂੰ ਗੁਰਦੁਆਰੇ ਲੈ ਜਾਣ ਲਈ ਬਹੁਤ ਜ਼ੋਰ ਲਾਇਆ। ਬਾਬੂ ਸਰਨ ਸਿੰਘ ਜੀ ਆਪ ਭੀ ਆਏ। ਪਰ ਮੈਂ ਹੋਟਲ ਵਿਚ ਠਹਿਰਨ ਦਾ ਫੈਸਲਾ ਕੀਤਾ ਹੋਇਆ ਸੀ। ਹੋਟਲ ਵਿਚ ਭੀ ਕੋਈ ਚੰਗੀ ਥਾਂ ਨਹੀਂ ਸੀ ਪਰ ਪਸ਼ਾਵਰ ਜਾਣ ਵਾਲੇ ਇਕ ਪੰਜਾਬੀ ਮੁਸਲਮਾਨ ਬਜ਼ੁਰਗ ਦੀ ਮੇਹਰਬਾਨੀ ਨਾਲ ਰਾਤ ਨੂੰ ਉਨ੍ਹਾਂ ਦੇ ਕਮਰੇ ਵਿਚ ਮੈਨੂੰ ਇਕ ਮੰਜੀ ਦੀ ਥਾਂ ਮਿਲ ਗਈ। ਰੋਟੀ ਦਾ ਕੋਈ ਪਰਬੰਧ ਨਾ ਹੋ ਸਕਿਆ ਤੇ ਰਾਤ ਭੁੱਖੇ ਹੀ

ਕੱਟਣੀ ਪਈ। ਇਥੇ ਦੇ ਹੋਟਲ ਦੇ ਪਰਬੰਧਕਾਂ ਉਤੇ ਹਿੰਦੁਸਤਾਨੀਆਂ ਵਿਰੁਧ ਪਾਕਿਸਤਾਨੀ ਪਰਾਪੇਗੰਡੇ ਦਾ ਅਸਰ ਹੋਇਆ ਮਲੂਮ ਹੁੰਦਾ ਸੀ।

**੨੫ ਸਤੰਬਰ ੧੯੫੨, ਵੀਰਵਾਰ**

ਸਵੇਰੇ ਹੀ ਬਾਬੂ ਸਰਨ ਸਿੰਘ, ਭਾਈ ਦਰਬਾਰੀ ਸਿੰਘ ਅਤੇ ਕੁਝ ਹੋਰ ਸਿੰਘ ਆ ਗਏ। ਹੁਣ ਜਗਾ ਖਾਲੀ ਹੋ ਜਾਣ ਕਰਕੇ ਮੈਨੂੰ ਇਕ ਛੋਟਾ ਜਿਹਾ ਕਮਰਾ ਮਿਲ ਗਿਆ। ਇਥੇ ਮੈਂ ਆਪਣਾ ਸਾਮਾਨ ਰਖਿਆ ਤੇ ਅਸ਼ਨਾਨ ਕੀਤਾ ਅਤੇ ਸਿੰਘ ਸਾਹਿਬ ਦੇ ਨਾਲ ਗੁਰਦੁਆਰੇ ਗਿਆ। ਇਹ ਗੁਰਦੁਆਰਾ ਪੁਰਾਣੇ ਜਲਾਲਾਬਾਦ ਸ਼ਹਿਰ ਵਿਚ ਇਕ ਉੱਚੀ ਥਾਂ ਬਣਿਆ ਹੋਇਆ ਹੈ ਤੇ ਇਸ ਦੇ ਇਰਦ ਗਿਰਦ ਦੇ ਨੇੜੇ ਸਿੱਖਾਂ ਸੇਵਕਾਂ ਦੇ ਘਰ ਹਨ। ਬਾਬੂ ਸਰਨ ਸਿੰਘ ਦੇ ਕਹਿਣ ਅਨੁਸਾਰ ਮੈਂ ਗੁਰਦੁਆਰੇ ਵਿਚ ਲੈਕਚਰ ਦਿੱਤਾ ਤੇ ਦੀਵਾਨ ਦੀ ਸਮਾਪਤੀ ਪਰ ਉਨ੍ਹਾਂ ਦੇ ਘਰ ਚਾਹ ਪੀਤੀ। ਫਿਰ ਗੁਰਦੁਆਰਾ ਸਾਹਿਬ ਜਾ ਕੇ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ।

ਦੁਪਹਿਰ ਵੇਲੇ ਛੇ ਹੋਰ ਸਿੰਘਾਂ ਸਮੇਤ ਸੁਲਤਾਨ ਪੁਰ ਚਸ਼ਮਾ ਸਾਹਿਬ ਦੇ ਦਰਸ਼ਨਾਂ ਲਈ ਗਿਆ। ਸੁਲਤਾਨ ਪੁਰ ਜਲਾਲਾਬਾਦ ਤੋਂ ਅਠ ਮੀਲ ਤੇ ਹੈ ਅਤੇ ਚਸ਼ਮਾ ਸਾਹਿਬ ਪਿੰਡੋਂ ਜ਼ਰਾ ਕੁ ਹੋਰ ਅੱਗੇ। ਸੜਕ ਉਤੇ ਮਾਸਟਰ ਬਹਾਦੁਰ ਸਿੰਘ ਦੀ ਹਿੰਮਤ ਨਾਲ ਚਲ ਰਿਹਾ ਗੁਰੂ ਕਾ ਲੰਗਰ ਹੈ ਜਿਥੇ ਕਿ ਹਰ ਵੇਲੇ ਆਏ ਗਏ ਰਾਹੀ ਨੂੰ ਪਰਸਾਦਾ ਮਿਲਦਾ ਹੈ। ਚਸ਼ਮਾ ਸਾਹਿਬ ਦੇ ਦਰਸ਼ਨ ਕਰ ਕੇ ਮਨ ਬਹੁਤ ਪ੍ਰਸੰਨ ਹੋਇਆ ਅਤੇ ਮੈਂ ਕੇਸੀਂ ਅਸ਼ਨਾਨ ਕੀਤਾ। ਇਥੇ ਹੀ ਲੰਗਰ ਤਿਆਰ ਹੋਇਆ ਅਤੇ ਛਕਿਆ। ਇਥੇ ਦਾ ਵਿਸਥਾਰ ਸਹਿਤ ਹਾਲ ਸੁਲਤਾਨ ਪੁਰ ਦੇ ਸਿਰਲੇਖ ਹੇਠ ਦਿੱਤਾ ਜਾ ਚੁੱਕਾ ਹੈ।

ਮੁੜਦੀ ਵੇਰੀ ਪਿੰਡ ਸੁਲਤਾਨ ਪੁਰ ਵਿਚ ਗੁਰਦੁਆਰਾ ਸਾਹਿਬ

ਅਤੇ ਗੁਰੂ ਗ੍ਰੰਥ ਸਾਹਿਬ ਦੀ ਲਿਖਤੀ ਬੀੜ ਦੇ ਦਰਸ਼ਨ ਕੀਤੇ।

ਗੁਰਦੁਆਰੇ ਵਿਚ ਇਕ ਸਿੰਘ ਇਤਨੇ ਪਰੇਮ ਵਿਚ ਆਇਆ ਕਿ ਉਸ ਨੇ ਇਕ ਤਲਵਾਰ ਮੈਨੂੰ ਆਪਣੀ ਵਲੋਂ ਤੋਹਫਾ ਦਿੱਤਾ।

## ੨੭ ਸਤੰਬਰ ੧੯੫੨, ਸਨਿੱਚਰਵਾਰ

ਸਵੇਰੇ ਗੁਰਦੁਆਰਾ ਸਾਹਿਬ ਗਿਆ ਤੇ ਗੁਰੂ ਗ੍ਰੰਥ ਸਾਹਿਬ ਦੀਆਂ ਬਾਕੀ ਲਿਖਤੀ ਬੀੜਾਂ ਦੇ ਦਰਸ਼ਨ ਕੀਤੇ। ਸ਼ਾਮ ਦੀ ਚਾਹ ਹਿੰਦੁਸਤਾਨੀ ਕੌਂਸਲ ਖਾਨੇ ਪੀਤੀ ਅਤੇ ਸ਼ਾਮ ਦੇ ਸਾਢੇ ਕੁ ਸਤ ਬਜੇ ਮੇਲ ਸਰਵਿਸ ਬੱਸ ਰਾਹੀਂ ਕਾਬੁਲ ਨੂੰ ਵਾਪਸ ਮੁੜ ਪਿਆ। ਰਾਤ ਸਰੋਬੀਆ ਦੇ ਸਰਕਾਰੀ ਮੁਸਾਫਰ ਖਾਨੇ ਕੱਟੀ, ਜਿਥੇ ਕਿ ਰਾਤ ਦੇ ਇਕ ਬਜੇ ਪੁਜੇ। ਭਾਂਵੇਂ ਸਰਦੀ ਸੀ ਪਰ ਫੇਰ ਭੀ ਮੈਂ ਬਾਹਰ ਹੀ ਸੁੱਤਾ।

## ੨੮ ਸਤੰਬਰ ੧੯੫੨, ਐਤਵਾਰ

ਸਾਢੇ ਕੁ ਦਸ ਵਜੇ ਸਵੇਰੇ ਕਾਬੁਲ ਪੁੱਜਾ ਤੇ ਆਪਣੇ ਉਸੇ ਹੋਟਲ ਵਿਚ ਜਾ ਟਿਕਾਣਾ ਕੀਤਾ।

ਪੁਰਾਣੇ ਸ਼ਹਿਰ ਵਿਚ ਫਾਰਸੀ ਤੇ ਪਸ਼ਤੋ ਦੀਆਂ ਪੁਸਤਕਾਂ ਦੀ ਭਾਲ ਕੀਤੀ, ਪਰ ਮਿਲਦੀਆਂ ਉਹ ਹੀ ਸਨ ਜਿਹੜੀਆਂ ਅੱਗੇ ਹੀ ਮੇਰੇ ਪਾਸ ਮੌਜੂਦ ਸਨ।

## ੨੯ ਸਤੰਬਰ ੧੯੫੨, ਸੋਮਵਾਰ

ਸਵੇਰੇ ਪਹਿਲੇ ਤਾਂ ਸਫਾਰਤ-ਖਾਨੇ ਗਿਆ ਤੇ ਫੇਰ ਮੀਉਜ਼ੀਅਮ ਪੁਰੀ ਸਾਹਿਬ ਨੇ ਕਿਹਾ ਸੀ ਕਿ ਸਰਕਾਰ ਹਿੰਦ ਵਲੋਂ ਇਕ ਚਿੱਠੀ ਆਈ ਹੋਈ ਹੈ ਕਿ ਅਫਗਾਨਿਸਤਾਨ ਵਿਚ ਜੇ ਕੋਈ ਹਿੰਦੁਸਤਾਨੀ ਸਭਿੱਤਾ ਤੇ ਇਤਿਹਾਸ ਨਾਲ ਸੰਬੰਧ ਰਖਣ ਵਾਲੀਆਂ ਖਾਸ ਚੀਜ਼ਾਂ ਹੋਣ ਤਾਂ ਉਨ੍ਹਾਂ ਦੀ ਫਹਿਰਿਸਤ ਬਣਾ ਕੇ ਭੇਜੀ ਜਾਵੇ।

ਚੁਨਾਂਚਿ ਮੀਊਜ਼ੀਅਮ ਵਿਚਲੀਆਂ ਖਾਸ ਖਾਸ ਲਿਖਤੀ ਪੁਸਤਕਾਂ ਦੀ ਇਕ ਸੂਚੀ ਮੈਂ ਇਸ ਮਤਲਬ ਲਈ ਬਣਾਈ।

ਰਾਤ ਨੂੰ ਸਫੀਰ ਸਾਹਿਬ ਵਿੰਗ-ਕਮਾਂਡਰ ਸ੍ਰੀ ਰੂਪ ਚੰਦ ਜ ਨੇ ਡਿਨਰ ਪਾਰਟੀ ਦਿੱਤੀ ਜਿਸ ਉੱਤੇ ਉਨ੍ਹਾਂ ਨੇ ਅਫਗਾਨਿਸਤਾਨ ਦੀ ਹਕੂਮਤ ਦੇ ਉਘੇ ਉਘੇ ਅਫਸਰ, ਵਜ਼ੀਰ ਤਾਲੀਮ, ਰਈਸ ਕਬਾਇਲ, ਰਈਸ ਮਤਬੂਆਤ, ਰਈਸ ਅੰਜੁਮਨਿ ਤਾਰੀਖ, ਈਰਾਨ ਦੇ ਸਫੀਰ ਡਾਕਟਰ ਗੁਲਾਮ ਅਲੀ ਸਮਸਾਮੀ, ਪਾਕਿਸਤਾਨ ਸਫਾਰਤ ਖਾਨੇ ਦੇ ਸੈਕਰਿਟਰੀ ਆਦਿ ਬੁਲਾਏ ਹੋਏ ਸਨ।

ਖਾਣੇ ਤੋਂ ਬਾਦ ਸਫੀਰ ਸਾਹਿਬ ਦੀ ਇੱਛਾ ਅਨੁਸਾਰ ਮੈਂ ਇਕ ਤਕਰੀਰ ਵਿਚ ਦਸਿਆ ਕਿ ਅਫਗਾਨਿਸਤਾਨ ਅਤੇ ਹਿੰਦੁਸਤਾਨ ਦੇ ਸੰਬੰਧ ਬਹੁਤ ਪੁਰਾਣੇ ਹਨ। ਅਸਲ ਵਿਚ ਸਾਡੇ ਪਰਾਚੀਨ ਬਜ਼ੁਰਗ ਆਰੀਆ ਲੋਕ ਇਧਰੋ ਹੀ ਗਏ ਸਨ। ਇਥੇ ਹੀ ਪਰਾਚੀਨ ਆਰੀਆ ਸਭਿੱਤਾ ਪੈਦਾ ਹੋਈ ਤੇ ਇਥੋਂ ਹੀ ਹਿੰਦੁਸਤਾਨ ਵਲ ਪਸਰੀ ਤੇ ਉਥੇ ਜਾ ਕੇ ਵਧੀ ਫੁੱਲੀ। ਅਫ਼ਗਾਨ ਸਾਡੇ ਪਰਾਚੀਨ ਬਜ਼ੁਰਗਾਂ ਦੀ ਪਹਿਲੀ ਤੇ ਵਡੇਰੀ ਸੰਤਾਨ ਹਨ ਅਤੇ ਹਿੰਦੁਸਤਾਨੀਆਂ ਦੇ ਵੱਡੇ ਭਾਈ ਹਨ।

**੩੦ ਸਤੰਬਰ ੧੯੫੨, ਮੰਗਲਵਾਰ**

ਦੁਪਹਿਰ ਦਾ ਖਾਣਾ ਪੁਰੀ ਸਾਹਿਬ ਦੇ ਘਰ ਸੀ ਤੇ ਰਾਤ ਦਾ ਹਬੀਬੀਆ ਕਾਲਜ ਦੇ ਪ੍ਰਿੰਸੀਪਲ ਡਾਕਟਰ ਵਿਲਸਨ ਦੇ। ਉਥੇ ਹੀ ਮਿਸਟਰ ਮੋਰ ਭੀ ਸਨ ਅਤੇ ਪਰੋਫੈਸਰ ਮੁਹੰਮਦ ਅਲੀ ਭੀ ਸੱਦੇ ਹੋਏ ਸਨ ਜਿਨ੍ਹਾਂ ਦੇ ਨਾਲ ਮੈਂ ਵਿਲਸਨ ਸਾਹਿਬ ਦੇ ਘਰ ਗਿਆ। ਮਿਸਜ਼ ਵਿਲਸਨ ਨੇ ਖਾਣੇ ਦਾ ਸਾਰਾ ਪਰਬੰਧ ਆਪ ਕੀਤਾ ਹੋਇਆ ਸੀ। ਜਿਤਨੀ ਸਾਫ-ਦਿਲੀ, ਖੁਲ੍ਹ ਤੇ ਮਨੁਖੀ ਹਮਦਰਦੀ ਅਮਰੀਕਨ ਟਬਰਾਂ ਵਿਚ ਹੁੰਦੀ ਹੈ ਉਹ ਹੋਰ ਕਿਧਰੇ ਘਟ ਹੀ ਦਿਸਦੀ ਹੈ।

ਖਾਣੇ ਤੋਂ ਬਾਦ ਰਾਇਲ ਸੈਂਟਰਲ ਏਸ਼ੀਅਨ ਸੋਸਾਇਟੀ ਲੰਡਨ ਦੀ ਮੈਂਬਰੀ ਲਈ ਡਾਕਟਰ ਵਿਲਸਨ ਦਾ ਨਾਮਜ਼ਦਗੀ ਦਾ ਫਾਰਮ ਭਰਿਆ ਅਤੇ ਮਿਸਟਰ ਮੋਚ ਨੇ ਇਹ ਫ਼ਾਰਮ ਸੋਸਾਇਟੀ ਦੇ ਦਫਤਰ ਭੇਜ ਦੇਣ ਦਾ ਵਹਿਦਾ ਕੀਤਾ।

**੧ ਅਕਤੂਬਰ ੧੯੫੨, ਬੁਧਵਾਰ**

ਸਵੇਰੇ ੧੦-੧੧ ਵਜੇ ਯੂਨੀਵਰਸਿਟੀ ਦੀ ਆਰਟਸ ਫੈਕਲਟੀ ਵਿਚ 'ਅਹਿਮਦ ਸ਼ਾਹ ਦੁੱਰਾਨੀ' ਤੇ ਲੈਕਚਰ ਦਿੱਤਾ ਅਤੇ ਅੰਤ ਵਿਚ ਅਫਗਾਨ ਵਿਦਿਆਰਥੀਆਂ ਨੂੰ ਅਪੀਲ ਕੀਤੀ ਕਿ ਉਹ ਅਫ਼ਗਾਨਿਸਤਾਨ ਦੀ ਇਜ਼ਤ ਦਾ ਝੰਡਾ ਉੱਚਾ ਕਰਨ ਲਈ ਹਰ ਯਤਨ ਤੇ ਕੁਰਬਾਨੀ ਕਰਨ। ਅਫ਼ਗਾਨਿਸਤਾਨ ਉੱਚੀਆਂ ਉੱਚੀਆਂ ਪਹਾੜੀਆਂ, ਧੌਲਰਾਂ ਤੇ ਬਾਗਾਂ ਦਾ ਨਾਉਂ ਨਹੀਂ। ਅਫ਼ਗਾਨਿਸਤਾਨ ਤੁਰਦੇ ਫਿਰਦੇ ਮਨੁਖਾਂ ਦਾ ਨਾਉਂ ਹੈ। ਇਨ੍ਹਾਂ ਦੇ ਚੰਗੇ ਚਲਨ ਤੋਂ ਹੀ ਕੌਮ ਦੀ ਇੱਜ਼ਤ ਬਣਦੀ ਤੇ ਦੇਸ ਦਾ ਨਾਉਂ ਉਜਾਗਰ ਹੁੰਦਾ ਹੈ। ਜੇ ਆਪਣਾ ਚਲਨ ਤੇ ਵਿਹਾਰ ਭੀ ਚੰਗਾ ਹੋ ਜਾਏ ਅਤੇ ਇਸ ਨਾਲ ਦੇਸ ਦੀ ਇੱਜ਼ਤ ਭੀ ਸੰਸਾਰ ਵਿਚ ਵਧੇ ਤਾਂ ਇਸ ਨਾਲੋਂ ਚੰਗਾ ਤੇ ਸਸਤਾ ਸੌਦਾ ਹੋਰ ਕੀ ਹੋ ਸਕਦਾ ਹੈ ?

ਮੇਰਾ ਅਫ਼ਗਾਨਿਸਤਾਨ ਦਾ ਖ਼ਾਰਜੀ ਵੀਜ਼ਾ ਹੋ ਚੁੱਕਾ ਸੀ। ਹੁਣ ਲੋੜ ਸੀ ਈਰਾਨ ਵਿਚ ਦੀ ਲੰਘਣ ਲਈ ਈਰਾਨੀ ਸਫਾਰਤ-ਖਾਨੇ ਦੇ ਵੀਜ਼ੇ ਦੀ। ਆਕਾ ਮੁਕਤਦਰੀ ਨੂੰ ਇਸ ਸੰਬੰਧੀ ਟੈਲੀਫ਼ੋਨ ਕਰ ਦਿੱਤੀ ਗਈ ਸੀ। ਮੈਂ ਆਪ ਭੀ ਜਾ ਹਾਜ਼ਰ ਹੋਇਆ। ਸਫ਼ੀਰ ਸਾਹਿਬ (ਵਜ਼ੀਰ ਮੁਖਤਾਰ ਕਾਰਦਾਰਿ ਈਰਾਨ) ਡਾਕਟਰ ਗੁਲਾਮ ਅਲੀ ਸਮਸਾਮੀ ਨੇ ਮੈਨੂੰ ਬੁਲਾ ਲਿਆ ਤੇ ਇਕ ਕਰਮਚਾਰੀ ਨੂੰ ਹੁਕਮ ਕੀਤਾ ਕਿ ਵੀਜ਼ਾ ਛੇਤੀ ਕਰ ਦਿੱਤਾ ਜਾਏ। ਆਪ ਨੇ ਨਾਦਰ ਸ਼ਾਹ ਸੰਬੰਧੀ ਗੱਲ-ਬਾਤ ਕਰਦੇ ਹੋਏ ਕਿਹਾ ਕਿ ਮੁਲਕਾਂ ਦੀ ਆਜ਼ਾਦੀ ਦਾ ਖਿਆਲ ਨਾਦਰ ਸ਼ਾਹ ਬਾਦਸ਼ਾਹਿ ਈਰਾਨ

ਨੇ ਪੈਦਾ ਕੀਤਾ ਸੀ। ਅਫਗਾਨਿਸਤਾਨ ਫਤਿਹ ਕਰ ਕੇ ਗਲਜ਼ਈ ਹਾਕਮ ਨਿਯਤ ਕੀਤੇ ਅਤੇ ਹਿੰਦੁਸਤਾਨ ਦਾ ਰਾਜ ਮੁੜ ਮੁਹੰਮਦ ਸ਼ਾਹ ਬਾਦਸ਼ਾਹ ਨੂੰ ਦੇ ਦਿੱਤਾ। ਆਪ ਨੇ ਮੈਨੂੰ ਨਾਦਰ ਸ਼ਾਹ ਸੰਬੰਧੀ ਕਿਤਾਬਾਂ ਦੀ ਇਕ ਫਹਿਰਿਸਤ ਵਾਸਤੇ ਕਿਹਾ ਜਿਸ ਤੇ ਮੈਂ ਕਿਹਾ ਕਿ ਡਾਕਟਰ ਲੋਕਹਾਰਟ ਦੀ ਅੰਗਰੇਜ਼ੀ ਕਿਤਾਬ 'ਨਾਦਰ ਸ਼ਾਹ' ਵਿਚ ਬੜੀ ਵਿਸਥਾਰ ਸਹਿਤ ਸੂਚੀ ਦਿਤੀ ਹੋਈ ਹੈ ਤੇ ਇਹ ਭੀ ਦਸਿਆ ਕਿ ਇਹ ਕਿਤਾਬ Luzac & Co., ਰਸਲ ਸਟਰੀਟ, ਲੰਡਨ ਵਲੋਂ ਛਾਪੀ ਗਈ ਹੈ।

ਈਰਾਨੀ ਸਫਾਰਤ ਖਾਨੇ ਤੋਂ ਮੁੜ ਕੇ ਮੈਂ ਆਪਣੇ ਹਿੰਦੁਸਤਾਨੀ ਸਫ਼ਰਤ-ਖ਼ਾਨੇ ਗਿਆ ਅਤੇ ਸਫੀਰ ਸਾਹਿਬ ਸ੍ਰੀ ਰੂਪ ਚੰਦ ਜੀ ਤੋਂ ਵਾਪਸੀ ਦੀ ਆਗਿਆ ਲਈ। ਆਪ ਨੇ ਅੰਤ ਵਿਚ ਫਰਮਾਇਆ ਕਿ 'ਤੁਹਾਡੇ ਲੈਕਚਰ ਨੇ ਸਾਡੀ ਬਹੁਤ ਇੱਜ਼ਤ ਬਣਾ ਦਿੱਤੀ ਏ।

ਇੱਥੋਂ ਹੋ ਕੇ ਮੈਂ ਰਿਆਸਤਿ ਮਤਬੂਆਤ ਵਿਚ ਆਇਆ। ਮੈਵੰਦਵਾਲ ਸਾਹਿਬ ਇਕ ਮੀਟਿੰਗ ਵਿਚ ਰੁੱਝੇ ਹੋਏ ਸਨ ਇਸ ਲਈ ਉਨ੍ਹਾਂ ਦੇ ਦਰਸ਼ਨ ਨਾ ਹੋ ਸਕੇ। ਕੋਹਜ਼ਾਦ ਤੇ ਏਨਵਾ ਸਾਹਿਬ ਨੂੰ ਮਿਲ ਕੇ ਮੈਂ ਮੁੜ ਆਇਆ। ਰਾਤ ਨੂੰ ਪੁਰੀ ਸਾਹਿਬ ਨੇ ਦਰਸ਼ਨ ਦਿੱਤੇ ਤੇ ਮੈਂ ਉਨ੍ਹਾਂ ਦੇ ਨਾਲ ਹੀ ਉਨ੍ਹਾਂ ਦੀ ਕੋਠੀ ਬੀਬੀ ਰਾਜ ਕੋਰ ਜੀ ਤੋਂ ਆਗਿਆ ਲੈਣ ਲਈ ਚਲਾ ਗਿਆ। ਕਾਫੀ ਦੇਰ ਤਕ ਗੱਲ ਬਾਤ ਹੁੰਦੀ ਰਹੀ ਅਤੇ ਪੁਰੀ ਸਾਹਿਬ ਮੈਨੂੰ ਦਸ ਬਜੇ(ਹਿੰਦੁਸਤਾਨੀ ਗਿਆਰਾਂ ਬਜੇ) ਹੋਟਲ ਵਿਚ ਛਡ ਗਏ।

**੨ ਅਕਤੂਬਰ ੧੯੫੨, ਵੀਰਵਾਰ**

ਜਹਾਜ਼ ਦੇ ਤੁਰਨ ਦਾ ਵਕਤ ਚੂੰਕਿ ਸਾਢੇ ਛੇ ਕੁ ਬਜੇ ਸਵੇਰ ਦਾ ਦਿੱਤਾ ਹੋਇਆ ਸੀ ਅਤੇ ਕੰਪਨੀ ਦੀ ਮੋਟਰ ਨੇ ਸਾਢੇ ਪੰਜ ਵਜੇ ਆਉਣਾ ਸੀ ਇਸ ਲਈ ਮੈਂ ਸਾਢੇ ਚਾਰ ਵਜੇ ਹੀ ਸਵੇਰੇ ਤਿਆਰ ਹੋ ਗਿਆ।

ਪਰ ਮੋਟਰ ਚੂੰਕਿ ਕਾਫੀ ਦੇਰ ਤੱਕ ਨਾ ਆਈ ਇਸ ਲਈ ਮੈਂ ਆਪੇ ਹੀ ਦਫਤਰ ਪੁਜ ਗਿਆ ਤੇ ਉਥੋਂ ਮੋਟਰ ਉੱਤੇ ਹਵਾਈ ਅੱਡੇ ਤੇ ਗਿਆ।

ਕਾਬਲ ਦੇ ਪੁਲਸੀਏ ਸਿਪਾਹੀ ਤੇ ਕਸਟਮ (ਗੁਮਰਕਾਤ) ਦੇ ਨੌਕਰ ਉਤਨੇ ਹੀ ਬੇ-ਈਮਾਨ ਤੇ ਵੱਢੀ-ਖੋਰ ਹਨ ਜਿਤਨੇ ਕਿ ਹੋਰ ਕਈ ਚੜ੍ਹਦੇ ਦੇਸ਼ਾਂ ਦੇ। ਮੁਸਾਫਰਾਂ ਦਾ ਸਾਮਾਨ ਵੇਖਣਾ ਤਾਂ ਉਨ੍ਹਾਂ ਦਾ ਕੰਮ ਹੀ ਹੈ, ਪਰ ਉਹ ਆਮ ਤੌਰ ਤੇ ਉਨ੍ਹਾਂ ਨੂੰ ਬੇ-ਲੋੜਾ ਤੇ ਵਾਧੂ ਤੰਗ ਇਸ ਲਈ ਕਰਦੇ ਹਨ ਕਿ ਇਸ ਤੰਗੀ ਤੋਂ ਬਚਣ ਲਈ ਉਹ ਇਨ੍ਹਾਂ ਨੂੰ ਕੁਝ ਦੇ ਦੁਆ ਛੱਡਣ। ਇਹ ਹੀ ਚਲਾਕੀ ਉਨ੍ਹਾਂ ਮੇਰੇ ਨਾਲ ਕਰਨੀ ਚਾਹੀ। ਪਹਿਲਾਂ ਤਾਂ ਉਨ੍ਹਾਂ ਨੇ ਕਿਹਾ ਕਿ ਕਿਤਾਬਾਂ (ਜੋ ਸਭ ਛਪੀਆਂ ਹੋਈਆਂ ਸਨ) ਲਿਜਾਣ ਦੀ ਆਗਿਆ ਨਹੀਂ ਅਤੇ ਇਸ ਲਈ ਰਈਸ ਗਮਰਕਾਤ ਦੀ ਆਗਿਆ ਹੋਣੀ ਚਾਹੀਦੀ ਹੈ। ਜਦ ਮੈਂ ਉਨ੍ਹਾਂ ਨੂੰ ਕਿਹਾ ਕਿ ਛਪੀਆਂ ਕਿਤਾਬਾਂ ਉਤੇ ਕੋਈ ਪਾਬੰਦੀ ਨਹੀਂ ਹੈ, ਜੇ ਕੋਈ ਹੈ ਤਾਂ ਦਿਖਾਓ, ਤਾਂ ਉਹ ਬੁੜ ਬੁੜ ਕਰਦੇ ਪਰੇ ਚਲੇ ਗਏ ਤੇ ਘੁਸਰ-ਮੁਸਰ ਕਰਨ ਲਗ ਪਏ। ਇਸੇ ਤਰ੍ਹਾਂ ਦਾ ਵਰਤਾਉ ਉਨ੍ਹਾਂ ਨੇ ਕੁਝ ਹੋਰ ਮੁਸਾਫਰਾਂ ਨਾਲ ਭੀ ਕੀਤਾ ਜਿਸ ਦਾ ਇਥੇ ਜ਼ਿਕਰ ਕਰਨਾ ਬੇ-ਲੋੜਾ ਜਾਪਦਾ ਹੈ।

| | |
|---|---|
| ਜਹਾਜ਼ ਕਾਬਲੋਂ ਉਡਿਆ | ੮ ਬਜੇ |
| ਕੰਧਾਰ ਪੁੱਜਾ | ੯॥। ਬਜੇ |
| ਕੰਧਾਰੋਂ ਉਡਿਆ | ੧੦। ਬਜੇ |
| ਜ਼ਾਇਦਾਨ ਪੁੱਜਾ | ੧੨ ਬਜ ਕੇ ੮ ਮਿੰਟ ਤੇ |
| ਜ਼ਾਇਦਾਨੋਂ ਉਡਿਆ | ੧੨ ਬਜ ਕੇ ੪੮ ਮਿੰਟ ਤੇ |
| ਕਰਾਚੀ ਪਹੁੰਚਾ | ੩॥। ਬਜੇ ਲੌਢੇ ਵੇਲੇ |
| ਕਰਾਚੀਓਂ ਉਡਿਆ | ੪ ਬਜ ਕੇ ੪੦ ਮਿੰਟ ਤੇ |
| ਅਹਿਮਦਾਬਾਦ ਪੁੱਜਾ | ੭ ਬਜੇ ਸ਼ਾਮ |

ਰਾਤ ਰੇਲਵੇ ਸਟੇਸ਼ਨ ਦੇ ਰੀਟਾਇਰੰਗ ਰੂਮ ਵਿਚ ਠਹਿਰਿਆ ।

**੩ ਅਕਤੂਬਰ ੧੯੫੨, ਸ਼ੁਕਰਵਾਰ**

ਸਵੇਰੇ ੮ ਬਜ ਕੇ ੨੩ ਮਿੰਟ ਤੇ ਦਿੱਲੀ ਮੇਲ ਵਿਚ ਚੜ੍ਹਿਆ ।

**੪ ਅਕਤੂਬਰ ੧੯੫੨, ਸਨਿੱਚਰਵਾਰ**

ਅਠ ਕੁ ਬਜੇ ਸਵੇਰੇ ਦਿੱਲੀ ਪੁਜਾ ਤੇ ਰਾਤ ਨੂੰ ੯–੩੫ ਤੇ ਕਸ਼ਮੀਰ ਮੇਲ ਵਿਚ ਚੜ੍ਹਿਆ । ਇਸ ਨਾਲ ਇਕ ਡੱਬਾ ਸਿੱਧਾ ਪਟਿਆਲੇ ਲਈ ਲਗਦਾ ਹੈ ।

**੫ ਅਕਤੂਬਰ ੧੯੫੨, ਐਤਵਾਰ**

ਪੌਣੇ ਚਾਰ ਬਜੇ ਸਵੇਰੇ ਖੈਰੀਂ ਮਿਹਰੀਂ ਪਟਿਆਲੇ ਪੁੱਜ ਗਿਆ ।

# ਮੁਸਾਫ਼ਰਾਂ ਲਈ ਕੁਝ ਜ਼ਰੂਰੀ ਗੱਲਾਂ

## ਪਾਸ ਪੋਰਟ

ਪਹਿਲੀ ਚੀਜ਼ ਜਿਸ ਦੀ ਹਰ ਕਿਸੇ ਨੂੰ ਜੋ ਵਿਦੇਸ ਜਾਂਦਾ ਹੈ, ਲੋੜ ਹੁੰਦੀ ਹੈ ਉਹ ਪਾਸ-ਪੋਰਟ ਹੈ। ਇਸ ਦਾ ਮਤਲਬ ਰਾਹਦਾਰੀ ਹੈ ਜਿਸ ਨਾਲ ਇਕ ਦੇਸ ਤੋਂ ਦੂਸਰੇ ਦੇਸ ਵਿਚ ਦਾਖ਼ਲ ਹੋਣ ਦੀ ਆਗਿਆ ਮਿਲਦੀ ਹੈ। ਇਸੇ ਤਰ੍ਹਾਂ ਅਫ਼ਗਾਨਿਸਤਾਨ ਜਾਣ ਲਈ ਭੀ ਪਾਸ-ਪੋਰਟ ਦੀ ਲੋੜ ਹੈ।

ਪਾਸ ਪੋਰਟ ਦੀ ਅਰਜ਼ੀ ਲਈ ਫ਼ਾਰਮ ਜ਼ਿਲੇ ਦੇ ਡਿਪਟੀ ਕਮਿਸ਼ਨਰ ਦੇ ਦਫ਼ਤਰੋਂ ਮਿਲਦਾ ਹੈ। ਇਹ ਫ਼ਾਰਮ ਭਰ ਕੇ ਡਿਪਟੀ ਕਮਿਸ਼ਨਰ ਦੇ ਦਫ਼ਤਰ ਦਿੱਤਾ ਜਾਂਦਾ ਹੈ। ਇਕ ਛੋਟਾ ਫੋਟਗਰਾਫ਼ ਫ਼ਾਰਮ ਉਪਰ ਲਾਇਆ ਜਾਂਦਾ ਹੈ ਅਤੇ ਦੋ ਫ਼ਾਰਮ ਹੋਰ ਨਾਲ ਦਿੱਤੇ ਜਾਂਦੇ ਹਨ ਅਤੇ ਪਾਸਪੋਰਟ ਦੀ ਫ਼ੀਸ ਭਰੀ ਜਾਂਦੀ ਹੈ। ਡਿਪਟੀ ਕਮਿਸ਼ਨਰ ਸਾਹਿਬ ਦਾ ਦਫ਼ਤਰ ਜ਼ਿਲੇ ਦੇ ਸੁਪਰਿੰਟੈਂਡੈਂਟ ਪੁਲੀਸ ਦੀ ਮਾਰਫ਼ਤ ਪਾਸ ਪੋਰਟ ਲਈ ਅਰਜ਼ੀ ਦੇਣ ਵਾਲੇ ਦੇ ਚਾਲ-ਚਲਨ ਦਾ ਪਤਾ ਕਰਦਾ ਹੈ ਜੋ ਠਾਣੇ ਦੀ ਮਾਰਫ਼ਤ ਨੰਬਰਦਾਰਾਂ ਪਾਸੋਂ ਜਾਂ ਜਿਵੇਂ ਜ਼ਰੂਰੀ ਸਮਝਿਆ ਜਾਵੇ ਕੀਤਾ ਜਾਂਦਾ ਹੈ। ਪੁਲਿਸ ਦੀ ਰਿਪੋਰਟ ਠੀਕ ਹੋ ਜਾਣ ਪਰ ਡਿਪਟੀ ਕਮਿਸ਼ਨਰ ਸਾਹਿਬ ਦਾ ਦਫ਼ਤਰ ਅਰਜ਼ੀ ਅੱਗੇ ਭੇਜ ਦਿੰਦਾ ਹੈ, ਜਿਥੋਂ ਕਿ ਪਾਸ-ਪੋਰਟ ਬਣ ਕੇ ਆਉਂਦਾ ਹੈ।

## ਵੀਜ਼ਾ

ਪਾਸ-ਪੋਰਟ ਬਣ ਜਾਣ ਪਰ ਜਿਸ ਦੇਸ ਵਿਚ ਜਾਣਾ ਹੁੰਦਾ ਹੈ ਉਥੋ ਦੇ ਸਫ਼ੀਰ ਸਾਹਿਬ ਪਾਸ ਇਕ ਖ਼ਾਸ ਫ਼ਾਰਮ ਉੱਤੇ ਅਰਜ਼ੀ ਦਿੱਤੀ ਜਾਂਦੀ ਹੈ ਜਿਸ ਦੇ ਨਾਲ ਲੋੜੀਂਦੇ ਫੋਟੋ ਦਿੱਤੇ ਜਾਂਦੇ ਹਨ ਅਤੇ

ਨਿਯਤ ਫ਼ੀਸ ਭਰੀ ਜਾਂਦੀ ਹੈ। ਜੇ ਉਨ੍ਹਾਂ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਉਹ ਵੀਜ਼ਾ ਕਰ ਦਿੰਦੇ ਹਨ ਜਿਸ ਨਾਲ ਕਿ ਉਨ੍ਹਾਂ ਦੇ ਦੇਸ ਵਿਚ ਦਾਖ਼ਲ ਹੋਣ ਦੀ ਆਗਿਆ ਹੋ ਜਾਂਦੀ ਹੈ।

ਕਈ ਵਾਰੀ ਉਨ੍ਹਾਂ ਦੇਸਾਂ ਦੇ ਸਫ਼ੀਰਾਂ ਜਾਂ ਕੌਂਸਲਾਂ ਪਾਸੋਂ ਭੀ ਵੀਜ਼ਾ ਕਰਾਉਣ ਦੀ ਲੋੜ ਹੁੰਦੀ ਹੈ ਜਿਨ੍ਹਾਂ ਦੇਸਾਂ ਵਿਚ ਦੀ ਲੰਘ ਕੇ ਮੁਸਾਫ਼ਰ ਨੇ ਜਾਣਾ ਹੋਵੇ। ਅਫ਼ਗਾਨਿਸਤਾਨ ਜਾਣ ਲਈ ਜੇ ਪਕਿ-ਸਤਾਨ ਜਾਂ ਈਰਾਨ ਦੇ ਰਸਤੇ ਜਾਣਾ ਹੋਵੇ ਤਾਂ ਇਨ੍ਹਾਂ ਦੇ ਸਫ਼ੀਰਾਂ ਜਾਂ ਕੌਂਸਲਾਂ ਪਾਸੋਂ ਭੀ ਵੀਜ਼ਾ ਲੈਣਾ ਜ਼ਰੂਰੀ ਹੈ।

**ਸਰਟੀਫ਼ਿਕੇਟ**

ਕਈ ਵਾਰੀ ਵੀਜ਼ਾ ਕਰਨ ਤੋਂ ਪਹਿਲਾਂ ਵਿਦੇਸ ਦੇ ਸਫ਼ੀਰ ਸਾਹਿਬ ਸਿਹਤ ਸੰਬੰਧੀ ਸਰਟੀਫ਼ਿਕੇਟ ਮੰਗਦੇ ਹਨ। ਇਹ ਸਰਟੀ-ਫ਼ਿਕੇਟ ਕਿਸੇ ਅਖਤਿਆਰ ਵਾਲੇ ਡਾਕਟਰ ਪਾਸੋਂ ਲੈਣਾ ਹੁੰਦਾ ਹੈ ਅਤੇ ਕੁਝ ਟੀਕੇ ਲੁਆਏ ਹੋਏ ਹੋਣ ਦਾ ਸਰਟੀਫ਼ਿਕੇਟ ਭੀ ਪੇਸ਼ ਕਰਨਾ ਹੁੰਦਾ ਹੈ। ਇਹ ਸਰਟੀਫ਼ਿਕੇਟ ਮੁਸਾਫ਼ਰ ਪਾਸ ਰਹਿੰਦੇ ਹਨ ਅਤੇ ਜਿੱਥੇ ਭੀ (ਜਹਾਜ਼ੇ ਚੜ੍ਹਨ ਲੱਗੀਆਂ ਜਾਂ ਦੇਸ ਦੀ ਸਰਹੱਦ ਉਤੇ) ਦੇਖਣ ਲਈ ਮੰਗੇ ਜਾਣ, ਦਿਖਾਉਣੇ ਜ਼ਰੂਰੀ ਹੁੰਦੇ ਹਨ।

ਇਕ ਸਰਟੀਫ਼ਿਕੇਟ ਜੋ ਖ਼ਾਸ ਹਾਲਤਾਂ ਵਿਚ ਆਪਣੇ ਦੇਸ ਵਾਲੇ ਜਹਾਜ਼ੇ ਚੜ੍ਹਨ ਵੇਲੇ ਜਾਂ ਆਪਣੀ ਸਰਹੱਦੋਂ ਲੰਘਣ ਵੇਲੇ ਮੰਗਦੇ ਹਨ, ਉਹ ਇੰਕਮ ਟੈਕਸ ਦਾ ਸਰਟੀਫ਼ਿਕੇਟ ਹੁੰਦਾ ਹੈ।

ਸਰਟੀਫ਼ਿਕੇਟਾਂ ਸੰਬੰਧੀ ਪੂਰੀ ਪੂਰੀ ਵਾਕਫ਼ੀ ਪਾਸ-ਪੋਰਟ ਦੇ ਦਫ਼ਤਰੋਂ ਜਾਂ ਟਰੈਵਿਲਿੰਗ ਏਜੰਟਾਂ ਪਾਸੋਂ ਜੋ ਜਹਾਜ਼ਾਂ ਦੇ ਟਿਕਟਾਂ ਅਤੇ ਸਫ਼ਰ ਸੰਬੰਧੀ ਹੋਰ ਪਰਬੰਧ ਕਰਦੇ ਹਨ, ਲੈ ਲੈਣੀ ਚਾਹਿਦੀ ਹੈ ਤਾਂ ਕਿ ਆਖ਼ਰੀ ਵੇਲੇ ਕੋਈ ਅੜਚਨ ਨਾ ਆ ਪਵੇ।

**ਕਸਟਮ** (ਗੁਮਰਕਾਤ)

ਦੇਸ ਛੱਡਣ ਤੋਂ ਪਹਿਲੋਂ ਕਸਟਮ ਵਾਲਿਆਂ ਦਾ ਇਕ ਫ਼ਾਰਮ

ਉਨ੍ਹਾਂ ਚੀਜ਼ਾਂ ਤੇ ਸਾਮਾਨ ਸੰਬੰਧੀ ਭਰਨਾ ਪੈਂਦਾ ਹੈ ਜੋ ਮੁਸਾਫਰ ਨਾਲ ਲਿਜਾ ਰਿਹਾ ਹੈ। ਮੁਸਾਫਰ ਨੂੰ ਕਸਟਮ ਵਾਲਿਆਂ ਪਾਸੋਂ ਕੋਈ ਚੀਜ਼ ਲੁਕਾਉਣੀ ਨਹੀਂ ਚਾਹੀਦੀ ਅਤੇ ਨਾ ਹੀ ਕੋਈ ਐਸੀ ਚੀਜ਼ ਨਾਲ ਲਿਜਾਣੀ ਚਾਹੀਦੀ ਹੈ ਜਿਸ ਦੀ ਕਿ ਮਨਾਹੀ ਹੋਵੇ।

## ਪਹੁੰਚ ਦੀ ਰਿਪੋਰਟ

ਅਗਲੇ ਦੇਸ ਵਿਚ ਪਹੁੰਚਣ ਪਰ ਕਸਟਮ ਵਾਲਿਆਂ ਨੂੰ ਸਭ ਚੀਜ਼ ਦੱਸ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਪਾਸੋਂ ਕੁਝ ਲੁਕਾਉਣਾ ਨਹੀਂ ਚਾਹੀਦਾ। ਬੰਦਰਗਾਹ ਤੋਂ ਛੁਟੀ ਹੋ ਜਾਣ ਪਿਛੋਂ ਉਸ ਦੇਸ ਦੇ ਹੁਕਮਾਂ ਅਤੇ ਰੂਲਾਂ ਅਨੁਸਾਰ ਆਪਣੇ ਪਹੁੰਚਣ ਦੀ ਰਿਪੋਰਟ ਪੁਲਿਸ ਨੂੰ ਜਾਂ ਜਿੱਥੇ ਭੀ ਉਹ ਕਹਿਣ, ਕਰ ਦੇਣੀ ਚਾਹੀਦੀ ਹੈ।

ਸਭ ਤੋਂ ਚੰਗੀ ਗਲ ਤਾਂ ਇਹ ਹੈ ਕਿ ਜਦ ਭੀ ਕੋਈ ਹਿੰਦੁ-ਸਤਾਨੀ ਕਿਸੇ ਬਾਹਰਲੇ ਦੇਸ ਵਿਚ ਜਾਵੇ ਤਾਂ ਝਟ ਪਟ ਉਸ ਨੂੰ ਉਸ ਦੇਸ ਵਿਚ ਬੈਠੇ ਹਿੰਦੁਸਤਾਨੀ ਸਫੀਰ ਸਾਹਿਬ ਜਾਂ ਕੌਂਸਲ ਨੂੰ ਖਬਰ ਕਰ ਦੇਣੀ ਚਾਹੀਦੀ ਹੈ ਅਤੇ ਸਫ਼ਾਰਤ-ਖਾਨੇ ਜਾਂ ਕੌਂਸਲ-ਖਾਨੇ ਜਾ ਕੇ ਉਨ੍ਹਾਂ ਦੇ ਕਹਿਣ ਅਨੁਸਾਰ ਸਾਰੀਆਂ ਜ਼ਰੂਰੀ ਗੱਲਾਂ ਪੂਰੀਆਂ ਕਰ ਦੇਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਦੇ ਕਹਿਣ ਅਨੁਸਾਰ ਉਸ ਦੇਸ ਵਿਚ ਵਿਚਰਨਾ ਚਾਹੀਦਾ ਹੈ। ਹਿੰਦੁਸਤਾਨੀ ਸਫੀਰ ਜਾਂ ਕੌਂਸਲ ਉਸ ਦੇਸ ਵਿਚ ਸਾਡੇ ਦੇਸ ਦੇ ਪ੍ਰਤੀਨਿਧ ਹੁੰਦੇ ਹਨ।

## ਵਾਪਸੀ ਵੇਲੇ

ਜੋ ਗੱਲਾਂ ਸਾਡੇ ਲਈ ਕਿਸੇ ਵਿਦੇਸ ਜਾਣ ਵੇਲੇ ਜ਼ਰੂਰੀ ਹਨ, ਉਹ ਹੀ ਉਥੋਂ ਦੇਸ ਨੂੰ ਵਾਪਸ ਮੁੜਨ ਵੇਲੇ ਜ਼ਰੂਰੀ ਹੁੰਦੀਆਂ ਹਨ, ਪਰ ਮੁੜਨ ਵੇਲੇ ਤਕ ਮੁਸਾਫਰ ਨੂੰ ਕਾਫੀ ਤਜਰਬਾ ਹੋ ਗਿਆ ਹੁੰਦਾ ਹੈ ਇਸ ਲਈ ਉਹ ਘਟ ਹੀ ਗਲਤੀ ਖਾਂਦਾ ਹੈ।

## ਅੰਤਮ ਬੇਨਤੀ

ਅੰਤ ਵਿਚ ਮੈਂ ਇਕ ਬੇਨਤੀ ਕਰਨੀ ਅਤਿ ਜ਼ਰੂਰੀ ਸਮਝਦਾ ਹਾਂ। ਉਹ ਇਹ ਹੈ ਕਿ ਜਦ ਅਸੀਂ ਦੇਸ ਤੋਂ ਵਿਦੇਸ ਜਾਂਦੇ ਹਾਂ ਤਾਂ ਪੰਜਾਬੀ ਪੂਰਬੀਏ, ਬੰਗਾਲੀ, ਮਦਰਾਸੀ ਜਾਂ ਗੁਜਰਾਤੀ ਨਹੀਂ ਰਹਿੰਦੇ ਨਾ ਹੀ ਹਿੰਦੂ, ਮੁਸਲਮਾਨ, ਸਿੱਖ ਜਾ ਈਸਾਈਆਂ ਵਾਲਾ ਕੋਈ ਫਰਕ ਰਹਿੰਦਾ ਹੈ। ਇਹ ਹੱਦਾਂ ਅਤੇ ਵਿਤਕਰੇ ਉਰੇ ਦੇ ਹੀ ਹਨ। ਦੇਸ ਦੀ ਸਰਹੱਦ ਟਪਦੇ ਸਾਰ ਇਹ ਸਾਰੇ ਵਿਤਕਰੇ ਟੁਟ ਜਾਂਦੇ ਹਨ ਅਤੇ ਅਸੀਂ ਕੇਵਲ ਹਿੰਦੁਸਤਾਨੀ ਹੀ ਰਹਿ ਜਾਂਦੇ ਹਾਂ। ਅਸੀਂ ਪੰਜਾਬੀ ਹਾਂ ਜਾਂ ਸਿੱਖ, ਮੁਸਲਮਾਨ ਜਾਂ ਮਦਰਾਸੀ, ਹਿੰਦੂ ਹਾਂ ਜਾਂ ਪੂਰਬੀ, ਈਸਾਈ ਹਾਂ ਜਾਂ ਕੋਂਕਣੀ, ਇਹ ਵਖਰੇਪਨ ਸਾਡੇ ਘਰੇਲੂ ਹਨ। ਹਿੰਦੁਸਤਾਨ ਵਿਚ ਹਨ। ਬਾਹਰ ਵਿਦੇਸ ਵਿਚ, ਸੰਸਾਰ ਦੀਆਂ ਨਜ਼ਰਾਂ ਵਿਚ, ਅਸੀਂ ਕੇਵਲ ਹਿੰਦੁਸਤਾਨੀ ਹਾਂ, ਹੋਰ ਕੁਝ ਨਹੀਂ ਹਿੰਦੁਸਤਾਨੀ ਹੋਣ ਕਰਕੇ ਅਸੀਂ ਜਿਥੇ ਭੀ ਹਾਂ ਅਸੀਂ ਹਿੰਦੁਸਤਾਨ ਦੇ ਹਾਂ, ਆਪਣੇ ਦੇਸ ਦੇ ਪ੍ਰਤੀ-ਨਿਧ ਹਾਂ, ਦੇਸ ਦੇ ਝੰਡਾ-ਬਰਦਾਰ ਏਲਚੀ ਹਾਂ ਬਦੇਸੀਆਂ ਨੇ ਸਾਡੇ ਦੇਸ ਦੀ ਸਭਿਅਤਾ ਦਾ ਅੰਦਾਜ਼ਾ ਸਾਡੇ ਕੰਮਾਂ ਤੋਂ, ਸਾਡੇ ਅਚਾਰ ਵਿਹਾਰ ਤੋਂ, ਸਾਡੀ ਰਫਤਾਰ ਅਤੇ ਗੁਫ਼ਤਾਰ ਤੋਂ ਲਾਉਣਾ ਹੈ। ਇਹ ਗੱਲ ਸਾਨੂੰ ਹਰ ਵੇਲੇ, ਉਠਦੇ ਬਹਿੰਦੇ ਸੁੱਤੇ ਅਤੇ ਜਾਗਦੇ, ਯਾਦ ਰਖਣੀ ਚਾਹੀਦੀ ਹੈ ਅਤੇ ਕੋਈ ਐਸੀ ਗੱਲ, ਕੋਈ ਐਸੀ ਕਾਰ, ਸਾਡੇ ਪਾਸੋਂ ਨਹੀਂ ਹੋਣੀ ਚਾਹੀਦੀ ਜਿਸ ਨਾਲ ਸਾਡੀ ਬਾਬਤ ਕਿਸੇ ਨੂੰ ਕੋਈ ਘਟੀਆ ਰਾਏ ਬਣਾਉਣ ਦਾ ਮੌਕਾ ਮਿਲੇ, ਸਾਡੇ ਦੇਸ ਵਾਸੀਆਂ ਦੀ ਇੱਜ਼ਤ ਵਿਚ ਕੋਈ ਫਰਕ ਆਵੇ ਜਾਂ ਸਾਡੇ ਦੇਸ ਦੀ ਕਿਸੇ ਤਰ੍ਹਾਂ ਹੇਠੀ ਹੋਵੇ। ਅਸੀਂ ਆਪ ਭਾਵੇਂ ਔਖੇ ਵੀ ਹੋਵੀਏ, ਕਿਸੇ ਘਾਟੇ ਵਿਚ ਰਹੀਏ ਅਤੇ ਵੱਡੀ ਤੋਂ ਵੱਡੀ ਜ਼ਿੰਦਗੀ ਤਕ ਦੀ ਕੁਰਬਾਨੀ ਭੀ ਕਿਉਂ ਨਾ ਸਾਨੂੰ ਦੇਣੀ ਪਵੇ, ਸਾਨੂੰ ਹਰ ਹਾਲਤ ਵਿਚ ਆਪਣੇ ਦੇਸ ਦੀ ਇੱਜ਼ਤ ਤੇ ਵਕਾਰ ਨੂੰ ਉਚਾ ਰਖਣ ਦਾ ਯਤਨ ਕਰਨਾ ਚਾਹੀਦਾ ਹੈ। ਸਾਡੀ ਜ਼ਿੰਦਗੀ ਥੋੜੇ ਜਿਹੇ ਸਮੇਂ ਲਈ ਹੀ ਹੈ, ਪਰ ਦੇਸ ਅਤੇ ਦੇਸ ਵਾਸੀਆਂ

ਨੇ ਸਦਾ ਰਹਿਣਾ ਹੈ । ਬੰਦੇ ਆਉਂਦੇ ਜਾਂਦੇ ਅਤੇ ਬਦਲਦੇ ਰਹਿੰਦੇ ਹਨ ਪਰ ਦੇਸਅਤੇ ਕੌਮ ਅਟੱਲ ਹਨ। ਇਸ ਲਈ ਸਾਡਾ ਸਭ ਦਾ ਫਰਜ਼ ਹੈ ਕਿ ਅਸੀ ਦੇਸ ਹੋਵੀਏ ਜਾ ਪ੍ਰਦੇਸ, ਜਿਥੇ ਭੀ ਹੋਵੀਏ, ਆਪਣੇ ਜੀਵਨ ਨੂੰ ਇਸ ਤਰ੍ਹਾਂ ਢਾਲੀਏ ਅਤੇ ਬਿਤਾਈਏ ਕਿ ਦੇਸ ਅਤੇ ਕੌਮ ਦਾ ਸਿਰ ਸਦਾ ਅਤੇ ਸਭ ਥਾਈਂ ਉੱਚਾ ਰਹੇ ।

# ਅਫ਼ਗਾਨਿਸਤਾਨ ਸੰਬੰਧੀ ਕੁਝ ਕੁ ਪੁਸਤਕਾਂ

ਉਨ੍ਹਾਂ ਸਜਣਾਂ ਦੀ ਵਾਕਫੀ ਲਈ ਜੋ ਅਫਗਾਨਿਸਤਾਨ ਤੇ ਅਫਗਾਨਾਂ ਦੇ ਇਤਿਹਾਸ ਅਤੇ ਸੱਭਿਤਾ ਸੰਬੰਧੀ ਹੋਰ ਜ਼ਿਆਦਾ ਗਿਆਨ ਪਰਾਪਤ ਕਰਨਾ ਚਾਹੁਣ,ਕੁਝ ਚੋਣਵੀਆਂ ਕਿਤਾਬਾਂ ਦੀ ਸੂਚੀ ਦੇ ਰਿਹਾ ਹਾਂ।

## ਫਾਰਸੀ


ਅਹਿਮਦ ਅਲੀ ਕੋਹਜ਼ਾਦ—ਤਾਰੀਖਿ ਅਫਗਾਨਿਸਤਾਨ

ਅਬਦੁਲ ਹੱਈ ਹਬੀਬੀ—ਤਾਰੀਖਿ ਅਦਬੀਆਤਿ ਪਸ਼ਤੋ

ਅਬਦੁਲ ਮੁਹੰਮਦ ਈਰਾਨੀ—ਤਾਰੀਖਿ ਅਫਗਾਨਿਸਤਾਨ

ਅਬੁਲ ਹਸਨ ਗੁਲਿਸਤਾਨਾ—ਮੁਜਮਿਲੁ-ਤਵਾਰੀਖ

ਅਲੀ ਕੁਲੀ ਮਿਰਜ਼ਾ—ਤਾਰੀਖਿ ਵਕਾਇ ਵਾ ਸਵਾਨਿਹ ਅਫਗਾਨਿਸਤਾਨ

ਗੁਲਾਬ ਮੁਹੰਮਦ ਗੁਬਾਰ—ਅਹਿਮਦ ਸ਼ਾਹ ਬਾਬਾ-ਇ-ਅਫਗਾਨ

ਕਰੀਮਿ ਨਜ਼ੀਹੀ—ਬਲਖ

ਸ਼ਾਹ ਅਬਦੁਲਾ ਬਦਖ਼ਸ਼ੀ—ਅਰਮਗਾਨਿ ਬਦਖਸ਼ਾਨ

ਸੁਲਤਾਨ ਮੁਹੰਮਦ ਖਾਨ—ਤਾਰੀਖਿ ਸੁਲਤਾਨੀ

ਸੱਯਦ ਹੁਸੈਨ ਸ਼ੀਰਾਜ਼ੀ—ਤਾਰੀਖਿ ਅਹਿਮਦ ਸ਼ਾਹ ਦੁਰਾਨੀ

ਸ਼ੇਰ ਮੁਹੰਮਦ ਖਾਨ—ਤਾਰੀਖਿ ਖੁਰਸ਼ੀਦਿ ਜਹਾਨ

—ਤਾਰੀਖਿ ਅਫਗਾਨ

ਗਰਦੇਜ਼ੀ—ਤਾਰੀਖਿ ਜ਼ੈਨੁਲ ਅਖਬਾਰ

ਗੁਲਾਮ ਜੈਲਾਨੀ ਖਾਨ—ਤਾਰੀਖਿ ਹਿਰਾਤ

ਖਲੀਲੀ ਅਫਗਾਨ—ਆਰਿਸਾ ਹਿਰਾਤ

ਨਿਹਮਤੁਲਾ—ਮਖਜ਼ਨਿ ਅਫਗਾਨੀ

ਫਰਹਾਦ, ਮਿਰਜ਼ਾ—ਤਾਰੀਖਿ ਅਫਗਾਨ

ਫ਼ੈਜ਼ ਮੁਹੰਮਦ ਖ਼ਾਨ——ਸਿਰਾਜੁ-ਤਵਾਰੀਖ
ਮੁਹੰਮਦ ਅਲੀ——ਜੁਗਰਾਫੀਆ-ਇ-ਅਫ਼ਗਾਨਿਸਤਾਨ
ਮੁਹੰਮਦ ਕਾਸਿਮ ਫਰਿਸ਼ਤਾ——ਤਾਰੀਖਿ ਫ਼ਿਰਿਸ਼ਤਾ

**ਪਸ਼ਤੋ**

ਅਹਿਮਦ ਜਾਨ ਖ਼ਾਨ——ਤਾਰੀਖਿ ਅਫਗਾਨਿਸਤਾਨ
ਅਫਜ਼ਲ ਖ਼ਾਨ ਖਟਕ——ਤਾਰੀਖਿ-ਮੁਰੱਸਾ
ਅਬਦੁਲ ਰਊਫ ਬੇਨਵਾ——ਪਸ਼ਤੂਨਿਸਤਾਨ

**ਉਰਦੂ**

ਅਸ਼ਰਫ ਅਲੀ——ਤਾਰੀਖਿ ਅਫਗਾਨਿਸਤਾਨ ਵਾ ਸਿੰਧ
ਅਬਦੁਰ-ਰਹਿਮਾਨ——ਵਾਕਿਆਤਿ ਦੁੱਰਾਨੀ
ਅਬਦੁਰ ਰਹਿਮਾਨ ਖ਼ਾਨ——ਦਬਦਬਾਇ-ਅਮੀਰੀ
ਅਬਦੁਲ ਕਰੀਮ, ਮੁਨਸ਼ੀ—ਤਾਰੀਖਿ ਅਹਿਮਦ ਸ਼ਾਹ ਦੁਰਾਨੀ
ਮੁਹੰਮਦ ਹਯਾਤ ਖ਼ਾਨ——ਹਯਾਤਿ ਅਫਗਾਨੀ
ਮੁਹੰਮਦ ਜ਼ਰਦਾਰ ਖ਼ਾਨ——ਸੌਲਿਤ ਅਫਗਾਨੀ
ਮੁਹੰਮਦ ਰਹੀਮ ਬਖਸ਼——ਤਾਰੀਖਿ ਦੌਲਿਤ ਦੁੱਰਾਨੀਆ

**ਅੰਗਰੇਜ਼ੀ, ਫ਼ਰਾਂਸੀਸੀ**

Ahmad, J. D. and A. Aziz.—Afghanistan : A Brief Survey

Bellew, H. W.—Afghanistan and the Afghans

—The Races of Afghanistan

—A General Roport on the Yusufzeis

Bodard—Ma Mission on Afghanistan

Dorn, B.—History of the Afghans

Ferrier, J. P.—History of the Afgeans

Fraser Tytler, K.—Afghanistan

Hackin, J.—Afghanistan

Hamilton, A.—Afghanistan

Henry, V.—Etudes Afghanes

Lyons.—Afghanistan, the Buffer State

Malleson, G. B.—History of Afghanistan

Macmunn, G. M. — From Darius to Amanullah

Masson, C—Narrative of Various Journeys in Baluchistan, Afghanistan,

—Progressive Afghanistan

—Commercial Afghanistan

Pazhwak, Rahman.—Pakhtunistan—Aryana

Perrin N. L.—Afghanistan

Scott, G. B.—Afghan and Pathan

Shakur, M. A.—A Dash through the Heart of Afghanistan

Shah, S. M.—Trade with Afghanistan

Shahamat Ali.—The Sikhs and Afghans

Sykes, Percy.—Afghanistan

Tates, G. P.—The Kingdom of Afghanistan

Walker P. F.—Afghanistan